# California
# ਡਰਾਈਵਰ ਹੈਂਡਬੁਕ



**ਆਰਨਲਡ ਸ਼ਵਾਰਸੇਨੇਗਰ**, ਗਵਰਨਰ
ਸਟੇਟ ਆੱਫ ਕੈਲੀਫੋਰਨੀਆ




**ਡੇਲ ਈ. ਬੌਨਰ**, ਸੈਕ੍ਰੇਟਰੀ
ਬਿਜ਼ਨਸ, ਟ੍ਰਾਂਸਪੋਰਟੇਸ਼ਨ ਐਂਡ ਹਾਊਸਿੰਗ ਏਜੰਸੀ

**ਜੌਰਜ ਵੈਲਵੇਰਡੇ**, ਡਾਇਰੈਕਟਰ
ਡਿਪਾਰਟਮੈਂਟ ਆੱਫ ਮੋਟਰ ਵੈਹਿਕਲਜ਼



# ਜੇ ਤੁਹਾਡੇ ਕੋਲ ਵਾਹਨ ਬੀਮਾ ਨਹੀਂ ਹੈ ਤਾਂ ਤੁਹਾਡਾ ਵਾਹਨ ਪੰਜੀਕਰਨ ਰੱਦ ਕਰ ਦਿੱਤਾ ਜਾਵੇਗਾ

ਤੁਹਾਨੂੰ ਬੀਮੇ ਦੇ ਬਿਨਾਂ ਡ੍ਰਾਈਵਿੰਗ ਕਰਨ ਜੋਖ਼ਿਮ ਉਠਾਉਣ ਦੀ ਕੋਈ ਲੋੜ ਨਹੀਂ ਹੈ।
ਕੈਲੀਫ਼ੋਰਨੀਆ ਰਾਜ ਦਾ ਲੋਅ ਕੋਸਟ ਆਟੋਮੋਬਾਈਲ ਇਨਸ਼ੋਰੈਂਸ ਪ੍ਰੋਗਰਾਮ (ਘੱਟ ਕੀਮਤ ਵਾਹਨ ਬੀਮਾ ਪ੍ਰੋਗਰਾਮ), ਪ੍ਰਤਿ ਸਾਲ $400 ਤੋਂ ਘੱਟ ਕੀਮਤ ਵਿੱਚ ਵਾਹਨ ਬੀਮਾ ਹਾਸਲ ਕਰਨ ਵਿੱਚ ਯੋਗ ਆਮਦਨੀ ਵਾਲੇ, ਚੰਗੇ ਡ੍ਰਾਈਵਰਾਂ ਦੀ ਮਦਦ ਕਰਨ ਲਈ ਵਿਕਸਿਤ ਕੀਤਾ ਗਿਆ ਹੈ। (ਸਿਰਫ਼ ਦੇਣਦਾਰੀ)

ਤੁਸੀਂ ਕੈਲੀਫ਼ੋਰਨੀਆ ਦੇ ਲੋਅ ਕੋਸਟ ਆਟੋਮੋਬਾਈਲ ਇਨਸ਼ੋਰੈਂਸ ਪ੍ਰੋਗਰਾਮ ਲਈ ਯੋਗਤਾ ਪੂਰੀ ਕਰ ਸਕਦੇ ਹੋ ਜੇ:

- ਤੁਹਾਡਾ ਚੰਗੀ ਡ੍ਰਾਈਵਿੰਗ ਦਾ ਰਿਕਾਰਡ ਹੈ
- ਤੁਹਾਡੀ ਉਮਰ ਘੱਟ ਤੋਂ ਘੱਟ 19 ਸਾਲ ਹੈ
- ਤੁਹਾਨੂੰ ਡ੍ਰਾਈਵਿੰਗ ਦਾ ਲਾਇਸੈਂਸ ਘੱਟ ਤੋਂ ਘੱਟ 3 ਸਾਲ ਤੋਂ ਮਿਲਿਆ ਹੋਇਆ ਹੈ
- ਤੁਸੀਂ ਕਿਸੇ ਅਜਿਹੇ ਵਾਹਨ ਦੇ ਮਾਲਕ ਹੋ ਜਿਸਦੀ ਕੀਮਤ $20,000 ਜਾਂ ਘੱਟ ਹੈ
- ਤੁਹਾਡੀ ਆਮਦਨੀ ਯੋਗਤਾ ਪੂਰੀ ਕਰਦੀ ਹੈ

## ਪਤਾ ਕਰੋ ਕਿ ਕੀ ਤੁਸੀਂ ਯੋਗਤਾ ਪੂਰੀ ਕਰਦੇ ਹੋ






**ਅੱਜ ਹੀ 1-866-602-8861 'ਤੇ ਫ਼ੋਨ ਕਰੋ**

**www.insurance.ca.gov**

ਕੈਲੀਫ਼ੋਰਨੀਆ ਰਾਜ ਦਾ ਲੋਅ ਕੋਸਟ ਆਟੋਮੋਬਾਈਲ ਇਨਸ਼ੋਰੈਂਸ ਪ੍ਰੋਗਰਾਮ ਤੁਹਾਡੇ ਲਈ ਕੈਲੀਫੋਰਨੀਆ ਡਿਪਾਰਟਮੈਂਟ ਆਫ ਇਨਸ਼ੋਰੈਂਸ ਦੁਆਰਾ ਲਿਆਂਦਾ ਗਿਆ ਹੈ ਅਤੇ ਇਸਦਾ ਪ੍ਰਬੰਧਨ ਕੈਲੀਫ਼ੋਰਨੀਆ ਆਟੋਮੋਬਾਈਲ ਅਸਾਈਨਡ ਰਿਸਕ ਪਲਾਨ ਦੁਆਰਾ ਕੀਤਾ ਜਾਂਦਾ ਹੈ।

# ਗਵਰਨਰ ਦਾ ਸੰਦੇਸ਼
## ਕੈਲੀਫੋਰਨੀਆ ਡਰਾਈਵਰ ਹੈਂਡਬੁਕ

ਮੇਰੇ ਕੈਲੀਫੋਰਨੀਆ ਵਾਸੀ ਸਾਥੀਉ!



ਤੁਹਾਡੇ ਹੱਥਾਂ ਵਿੱਚ ਇੱਕ ਬਹੁਮੱਲੀ ਹੈਂਡਬੁਕ ਹੈ ਜਿਹੜੀ ਮੋਟਰ ਗੱਡੀ ਚਲਾਉਣ ਦੇ ਕੰਮ ਨੂੰ ਸੁਰੱਖਿਅਤ ਬਣਾਉਣ ਵਿੱਚ ਮਦਦ ਕਰ ਸਕਦੀ ਹੈ। ਤੁਹਾਡੀ ਆਪਣੀ ਸੁਰੱਖਿਆ ਲਈ ਅਤੇ ਦੂਜੇ ਲੋਕਾਂ ਦੀ ਸੁਰੱਖਿਆ ਲਈ ਮੈਂ ਇਸ ਗੱਲ ਦੀ ਪੁਰਜ਼ੋਰ ਸਿਫਾਰਸ਼ ਕਰਾਂਗਾ ਕਿ ਤੁਸੀਂ ਇਸ ਨੂੰ ਪੜ੍ਹੋ ਅਤੇ ਭਵਿੱਖ ਵਿੱਚ ਵਰਤੋਂ ਲਈ ਕਿਸੇ ਸੁਲਭ ਥਾਂ ਤੇ ਸਾਂਭ ਕੇ ਰੱਖੋ।

ਗਵਰਨਰ ਵਜੋਂ ਮੈਂ ਹਮੇਸ਼ਾ ਤੁਹਾਡੀ, ਡਰਾਈਵਰਾਂ ਦੀ ਮਦਦ ਕੀਤੀ ਹੈ। ਮੈਂ ਚਾਹੁੰਦਾ ਹਾਂ ਕਿ ਕੈਲੀਫੋਰਨੀਆ ਦੀਆਂ ਸੜਕਾਂ ਤੇ ਗੱਡੀ ਚਲਾਉਣ ਵੇਲੇ ਤੁਸੀਂ ਅਤੇ ਤੁਹਾਡਾ ਪਰਿਵਾਰ ਹਮੇਸ਼ਾ ਸੁਰੱਖਿਅਤ ਰਹੋ। ਇਸੇ ਕਰਕੇ ਮੈਂ ਦੋ ਮਹੱਤਵਪੂਰਨ ਕਾਨੂੰਨਾਂ ਤੇ ਦਸਤਖਤ ਕੀਤੇ ਹਨ ਜੋ 1 ਜੁਲਾਈ 2008 ਤੋਂ ਲਾਗੂ ਹੋ ਰਹੇ ਹਨ।

ਇੱਕ ਕਾਨੂੰਨ ਇਹ ਮੰਗ ਕਰਦਾ ਹੈ ਕਿ ਸੈਲ ਫੋਨ ਤੇ ਗੱਲ ਕਰਨ ਵੇਲੇ ਸਾਰੇ ਡਰਾਈਵਰ ਹੱਥ ਮੁਕਤ ਰੱਖਣ ਵਾਲੀਆਂ ਜੁਗਤਾਂ ਦੀ ਵਰਤੋਂ ਕਰਨ। ਦੂਜਾ ਕਾਨੂੰਨ ਕਿਸ਼ੋਰ ਲੜਕੇ-ਲੜਕੀਆਂ ਉੱਪਰ ਗੱਡੀ ਚਲਾਉਣ ਵੇਲੇ ਸੈਲ ਫੋਨ ਸਮੇਤ ਕਿਸੇ ਵੀ ਇਲੈਕਟ੍ਰਾਨਿਕ ਸਾਜ਼-ਸਾਮਾਨ ਦੀ ਵਰਤੋਂ ਕਰਨ ਤੇ ਬੰਦਸ਼ ਲਗਾਉਂਦਾ ਹੈ। ਇਹਨਾਂ ਕਾਨੂੰਨਾਂ ਦੇ ਲਾਗੂ ਹੋਣ ਨਾਲ ਕਈ ਬੇਧਿਆਨੇ ਡਰਾਈਵਰਾਂ ਕਾਰਨ ਹੋਣ ਵਾਲੀਆਂ ਕਾਰ ਦੁਰਘਟਨਾਵਾਂ ਤੋਂ ਲੋਕਾਂ ਦੀਆਂ ਜਾਨਾਂ ਬਚ ਜਾਣਗੀਆਂ।

ਇਸ ਦੇ ਇਲਾਵਾ ਮੈਂ ਚਾਹੁੰਦਾ ਹਾਂ ਕਿ DMV ਨਾਲ ਪੈਣ ਵਾਲੇ ਤੁਹਾਡੇ ਸਾਰੇ ਕੰਮ ਬਿਨਾ ਕਿਸੇ ਰੁਕਾਵਟ ਦੇ ਹੋਇਆ ਕਰਨ। ਜੇ ਤੁਸੀਂ ਵੈਬਸਾਈਟ www.dmv.ca.gov ਹਾਲਾਂ ਤਕ ਨਹੀਂ ਵੇਖੀ ਤਾਂ ਉਸ ਨੂੰ ਜ਼ਰੂਰ ਵੇਖੋ। ਇਹ ਬਹੁਤ ਵਧੀਆ ਵੈਬਸਾਈਟ ਹੈ ਜਿਥੇ ਤੁਸੀਂ ਆਪਣੇ ਡਰਾਈਵਰ ਲਾਈਸੈਂਸਾਂ ਅਤੇ ਗੱਡੀਆਂ ਦੀ ਰਜਿਸਟ੍ਰੇਸ਼ਨ ਰੀਨਿਊ ਕਰਨ ਵਰਗੇ ਕਈ ਕੰਮ ਲਾਈਨ ਵਿੱਚ ਖੜੇ ਹੋ ਕੇ ਕਰਾਉਣ ਦੀ ਥਾਂ ਤੇ ਔਨਲਾਈਨ ਕਰ ਸਕਦੇ ਹੋ।

ਤੁਹਾਡੀ ਸਟੇਟ ਦੀ ਸਰਕਾਰ ਕੈਲੀਫੋਰਨੀਆ ਵਿੱਚ ਗੱਡੀ ਚਲਾਉਣ ਦੇ ਤਜਰਬੇ ਨੂੰ ਹੋਰ ਬਿਹਤਰ ਬਣਾਉਣ ਲਈ ਕੰਮ ਕਰਨਾ ਜਾਰੀ ਰਖੇਗੀ, ਪਰ ਅਜੇਹਾ ਕਰਨ ਲਈ ਮੈਨੂੰ ਤੁਹਾਡੀ ਮਦਦ ਦੀ ਵੀ ਲੋੜ ਪਵੇਗੀ। ਇਸ ਹੈਂਡਬੁਕ ਵਿੱਚੋਂ ਸਿੱਖੀਆਂ ਗੱਲਾਂ ਨੂੰ ਅਮਲ ਵਿੱਚ ਲਿਆ ਕੇ ਤੁਸੀਂ ਸਾਡੀਆਂ ਸੜਕਾਂ ਨੂੰ ਸੁਰੱਖਿਅਤ ਬਣਾਉਣ ਵਿਚ ਮੇਰੀ ਅਤੇ ਆਪਣੇ ਕੈਲੀਫੋਰਨੀਆ ਵਾਸੀ ਸਾਥੀਆਂ ਦੀ ਮਦਦ ਕਰ ਸਕਦੇ ਹੋ। ਇਕੱਠੇ ਮਿਲ ਕੇ ਅਸੀਂ ਇਹ ਯਕੀਨੀ ਬਣਾਵਾਂਗੇ ਕਿ ਸਾਡੀ ਸਟੇਟ ਰਹਿਣ ਦੀ ਇੱਕ ਬਹੁਤ ਵਧੀਆ ਥਾਂ ਬਣੀ ਰਹੇ।

ਤੁਹਾਡੇ ਸੁਰੱਖਿਅਤ ਗੱਡੀ ਦੇ ਸਫਰ ਦੀ ਕਾਮਨਾ ਕਰਦੇ ਹੋਏ,

Arnold Schwarzenegger

ਆਰਨਲਡ ਸ਼ਵਾਰਸੇਨੈਗਰ
(Arnold Schwarzenegger)

# ਇਹਨਾਂ ਔਨਲਾਈਨ ਸੇਵਾਵਾਂ ਨੂੰ ਆਜ਼ਮਾ ਕੇ ਵੇਖੋ:

- ਆਪਣੇ ਡਰਾਈਵਰ ਲਾਈਸੈਂਸ ਅਤੇ ਗੱਡੀ ਦੀ ਰਜਿਸਟ੍ਰੇਸ਼ਨ ਰੀਨਿਊ ਕਰਾਉ
- ਪਤਾ ਬਦਲਵਾਉਣ ਦੀ ਕਾਰਵਾਈ ਪੂਰੀ ਕਰੋ
- ਅਪੁਆਇੰਟਮੈਂਟ ਲਉ (ਕਮੱਰਸ਼ਲ ਡਰਾਇਵਿੰਗ ਟੈਸਟ ਦੇ ਇਲਾਵਾ)
- ਜ਼ੁੰਮੇਵਾਰੀ ਤੋਂ ਮੁਕਤੀ ਦੀ ਕਾਰਵਾਈ ਪੂਰੀ ਕਰੋ
- ਡਰਾਈਵਰ ਲਾਈਸੈਂਸ ਲਈ ਨਮੂਨੇ ਵਾਲੇ ਟੈਸਟ ਦਿਉ
- ਸਪੈਸ਼ਲ ਪਲੇਟਾਂ ਦਾ ਆਰਡਰ ਦਿਉ
- ਫਾਰਮ, ਕਿਤਾਬਚੇ ਅਤੇ ਹੈਂਡਬੁਕਾਂ ਪ੍ਰਾਪਤ ਕਰੋ
- ਆਪਣੇ ਸਵਾਲਾਂ ਦੇ ਜਵਾਬ ਪ੍ਰਾਪਤ ਕਰੋ
- ਰਜਿਸਟ੍ਰੇਸ਼ਨ ਫੀਸ ਦਾ ਹਿਸਾਬ ਲਾ ਕੇ ਵੇਖੋ



**ਲਾਈਨ ਵਿੱਚ ਖੜੇ ਨਾ ਹੋਵੋ!**

**ਔਨਲਾਈਨ ਜਾਉ!**

**www.dmv.ca.gov**

# ਇਹਨਾਂ ਔਨਲਾਈਨ ਸੇਵਾਵਾਂ ਨੂੰ ਆਜ਼ਮਾ ਕੇ ਵੇਖੋ:

- ਆਪਣੇ ਡਰਾਈਵਰ ਲਾਈਸੈਂਸ ਅਤੇ ਗੱਡੀ ਦੀ ਰਜਿਸਟ੍ਰੇਸ਼ਨ ਰੀਨਿਊ ਕਰਾਉ
- ਪਤਾ ਬਦਲਵਾਉਣ ਦੀ ਕਾਰਵਾਈ ਪੂਰੀ ਕਰੋ
- ਅਪੁਆਇੰਟਮੈਂਟ ਲਉ (ਕਮੱਰਸ਼ਲ ਡਰਾਇਵਿੰਗ ਟੈਸਟ ਦੇ ਇਲਾਵਾ)
- ਜ਼ੁੰਮੇਵਾਰੀ ਤੋਂ ਮੁਕਤੀ ਦੀ ਕਾਰਵਾਈ ਪੂਰੀ ਕਰੋ
- ਡਰਾਈਵਰ ਲਾਈਸੈਂਸ ਲਈ ਨਮੂਨੇ ਵਾਲੇ ਟੈਸਟ ਦਿਉ
- ਸਪੈਸ਼ਲ ਪਲੇਟਾਂ ਦਾ ਆਰਡਰ ਦਿਉ
- ਫਾਰਮ, ਕਿਤਾਬਚੇ ਅਤੇ ਹੈਂਡਬੁਕਾਂ ਪ੍ਰਾਪਤ ਕਰੋ
- ਆਪਣੇ ਸਵਾਲਾਂ ਦੇ ਜਵਾਬ ਪ੍ਰਾਪਤ ਕਰੋ
- ਰਜਿਸਟ੍ਰੇਸ਼ਨ ਫੀਸ ਦਾ ਹਿਸਾਬ ਲਾ ਕੇ ਵੇਖੋ



***ਲਾਈਨ ਵਿੱਚ ਖੜੇ ਨਾ ਹੋਵੋ!***

***ਔਨਲਾਈਨ ਜਾਉ!***

**www.dmv.ca.gov**

# 24/7
# ਟੈਲੀਫੋਨ ਸੇਵਾਵਾਂ

## 1-800-921-1117 ਨੰਬਰ ਤੇ ਫੋਨ ਕਰੋ ਅਤੇ "ਸਵੈ-ਚਾਲਤ ਆਵਾਜ਼ ਪੱਛਾਣ ਵਿਵਸਥਾ" ਦੀ ਹੇਠਲੇ ਕੰਮਾਂ ਲਈ ਵਰਤੋਂ ਕਰੋ:

- ਮੁਲਾਕਾਤ ਦਾ ਸਮਾਂ ਤੈਅ ਕਰਨਾ (ਡਰਾਈਵਿੰਗ ਟੈਸਟਾਂ ਦੇ ਇਲਾਵਾ)
- ਰਜਿਸਟ੍ਰੇਸ਼ਨ ਰੀਨਿਊ ਕਰਾਉਣ ਦੀ ਫੀਸ ਦੇਣਾ

## ...ਜਾਂ 1-800-777-0133 ਨੰਬਰ ਮਿਲਾਉ, ਹੇਠਲੇ ਕੰਮਾਂ ਲਈ:



- ਫਾਰਮ ਅਤੇ ਪ੍ਰਕਾਸ਼ਤ ਪੁਸਤਿਕਾਵਾਂ ਪ੍ਰਾਪਤ ਕਰਨਾ
- ਆਮ ਜਾਣਕਾਰੀ ਸੁਣਨਾ
- ਫੀਲਡ ਆਫਿਸਾਂ ਦੇ ਪਤੇ, ਕੰਮ ਦੇ ਘੰਟੇ ਅਤੇ ਪਹੁੰਚਣ ਲਈ ਰਸਤਾ ਪਤਾ ਕਰਨਾ
- ਡਰਾਈਵਿੰਗ ਟੈਸਟ ਦੀ ਅਪੁਆਇੰਟਮੈਂਟ ਲੈਣਾ:
  - — 8-5 ਦੇ ਵਿਚਕਾਰ: ਸੋਮ, ਮੰਗਲ; ਵੀਰ ਅਤੇ ਸ਼ੁੱਕਰ
  - — 9-5 ਦੇ ਵਿਚਕਾਰ: ਬੁੱਧ



## ਸੜਕ ਤੇ ਚੇਤਾਵਨੀ ...

### ਕਾਰਾਂ ਦੀ ਦੌੜ ਮੌਤ ਨੂੰ ਸੱਦਾ ਹੈ!

## ਸੜਕ ਤੇ ਕਾਰਾਂ ਦੀਆਂ ਦੌੜਾਂ

### ਦੇ ਨਤੀਜੇ/ਜੁਰਮਾਨੇ:

- ਕਾਰ 30 ਦਿਨ ਤਕ ਲਈ ਜ਼ਬਤ ਹੋਣਾ (ਤੁਹਾਡੇ ਖਰਚੇ ਤੇ)
- ਗੱਡੀ ਚਲਾਉਣ ਦੇ ਅਧਿਕਾਰ ਗੁਆਉਣਾ (90 ਦਿਨ ਜਾਂ ਛੇ ਮਹੀਨੇ ਤਕ ਲਈ)
- ਕਾਉਂਟੀ ਜੇਲ੍ਹ (ਘੱਟੋ ਘੱਟ 24 ਘੰਟੇ, ਵੱਧ ਤੋਂ ਵੱਧ 90 ਦਿਨ)

**ਆਪਣੀ ਜਾਨ, ਆਪਣੀ ਆਜ਼ਾਦੀ ਅਤੇ ਆਪਣਾ ਭੱਵਿਖ ਖਤਰੇ ਵਿੱਚ ਨਾ ਪਾਉ...**

**ਸੜਕ ਤੇ ਕਾਰਾਂ ਦੀਆਂ ਦੌੜਾਂ ਨਾ ਲਾਉ!**

# ਵਿਸ਼ਾ ਸੂਚੀ

## ਕਿਸ ਨੂੰ ਲਿਖੀਏ

*ਜੇ ਇਸ ਪ੍ਰਕਾਸ਼ਨ ਬਾਰੇ ਤੁਹਾਡੇ ਕੋਲ ਕੁਝ ਟਿੱਪਣੀਆਂ ਜਾਂ ਸੁਝਾਅ ਹੋਣ ਤਾਂ ਕਿਰਪਾ ਕਰਕੇ ਉਹਨਾਂ ਨੂੰ ਹੇਠਲੇ ਪਤੇ ਤੇ ਭੇਜੋ:*


*Department of Motor Vehicles*
*Customer Communications Section*
*M/S E165*
*P.O. Box 932345*
*Sacramento, CA 94232-3450*





*Department of Motor Vehicles*
*Legal Office M/S E128*
*P. O. Box 932382*
*Sacramento, CA 94232-3820*

# ਨਵੇਂ ਕਾਨੂੰਨ

*ਮੋਬਾਇਲ ਫੋਨਾਂ ਦੀ ਵਰਤੋਂ, 1 ਜੁਲਾਈ 2008 ਤੋਂ ਲਾਗੂ*

- **18 ਸਾਲ ਜਾਂ ਉਸ ਤੋਂ ਵੱਧ ਉਮਰ ਦੇ ਡਰਾਈਵਰਾਂ** ਲਈ ਗੱਡੀ ਚਲਾਉਣ ਵੇਲੇ ਹੱਥ ਮੁਕਤ ਰੱਖਣ ਵਾਲੀ ਜੁਗਤ ਦੀ ਵਰਤੋਂ ਜ਼ਰੂਰੀ ਹੈ.
- **ਕਿਸ਼ੋਰ** (18 ਸਾਲ ਤੋਂ ਘੱਟ ਉਮਰ ਦੇ) ਮੁੰਡੇ-ਕੁੜੀਆਂ ਨੂੰ ਗੱਡੀ ਚਲਾਉਣ ਵੇਲੇ ਮੋਬਾਇਲ ਫੋਨ ਜਾਂ ਕਿਸੇ ਹੋਰ ਵਾਇਰਲੈਸ ਸਾਧਨ ਦੀ ਵਰਤੋਂ ਕਰਨ ਦੀ ਇਜਾਜ਼ਤ ਨਹੀਂ ਹੈ।

*ਤਮਾਕੂ ਪੀਣਾ*

- ਨਾਬਾਲਗ ਵਿਅਕਤੀ ਦੀ ਮੌਜੂਦਗੀ ਵਿੱਚ ਕਿਸੇ ਵਾਹਨ ਦੇ ਅੰਦਰ ਤਮਾਕੂ ਪੀਣਾ ਕਾਨੂੰਨ ਦੀ ਉਲੰਘਣਾ ਹੈ।

*ਸ਼ੰਕੂ (ਕੋਨਾਂ) ਵਾਲੇ ਖੇਤਰ ਵਿੱਚ ਹੌਲੀ ਚਲਾਉਣਾ*

- ਜੇ ਕਿਸੇ ਸਟੇਟ ਹਾਈਵੇ ਜਾਂ ਫ੍ਰੀਵੇ ਦੀ ਸੜਕ ਤੇ ਬਿਪਦਾ ਦੇ ਚਿੰਨ੍ਹ ਹਨ ਤਾਂ ਉਸਦੇ ਨੇੜੇ ਪਹੁੰਚਣ ਤੇ ਡਰਾਈਵਰ ਲਈ ਪਾਸੇ ਹੋ ਜਾਣਾ ਅਤੇ ਰਫਤਾਰ ਹੌਲੀ ਕਰਨਾ ਲਾਜ਼ਮੀ ਹੈ। ਇਸ ਕਾਨੂੰਨ ਨੂੰ ਬਣਾਉਣ ਦਾ ਉੱਦੇਸ਼ ਪੁਲਿਸ ਅਫਸਰਾਂ, ਟੋਅ ਕਰਨ ਵਾਲੇ ਟਰੱਕਾਂ ਦੇ ਡਰਾਈਵਰਾਂ, ਡਾਕਟਰੀ ਦੇਖਭਾਲ ਕਰ ਰਹੇ ਸਹਾਇਕ ਕਰਮਚਾਰੀਆਂ ਅਤੇ ਬਿਪਦਾ ਨਾਲ ਜੁੜੇ ਦੂਜੇ ਕਰਮਚਾਰੀਆਂ ਦੀਆਂ ਮੌਤਾਂ ਨੂੰ ਘੱਟ ਕਰਨਾ ਹੈ ਜੋ ਘਾਇਲ ਜਾਂ ਫਸੇ ਹੋਏ ਮੋਟਰ ਯਾਤਰੀਆਂ ਦੀ ਮਦਦ ਕਰ ਰਹੇ ਹੁੰਦੇ ਹਨ। ਜੇ ਲੇਨ ਬਦਲਨੀ ਹੋਵੇ ਤਾਂ ਸਾਵਧਾਨੀ ਵਰਤੋ।

*ਵਿੰਡਸ਼ੀਲਡ ਵਾਈਪਰਾਂ ਦੀ ਵਰਤੋਂ:*

- ਜੇ ਖਰਾਬ ਮੌਸਮ ਜਾਂ ਘੱਟ ਦੂਰੀ (1000 ਫੁਟ ਜਾਂ ਘੱਟ) ਤਕ ਠੀਕ ਦਿਖਾਈ ਦੇਣ ਕਾਰਨ ਵਿੰਡਸ਼ੀਲਡ ਵਾਈਪਰਾਂ ਦੀ ਵਰਤੋਂ ਦੀ ਲੋੜ ਪੈਂਦੀ ਹੈ, ਤਾਂ ਆਪਣੀਆਂ ਹੈਡਲਾਈਟਾਂ ਜਲਾ ਲਉ।

*ਬੱਚਿਆਂ ਦੀ ਸੁਰੱਖਿਆ:*

- ਛੇ ਸਾਲ ਜਾਂ ਉਸ ਤੋਂ ਘੱਟ ਉਮਰ ਦੇ ਕਿਸੇ ਬੱਚੇ ਨੂੰ ਕਿਸੇ ਮੋਟਰ ਗੱਡੀ ਵਿੱਚ ਦੇਖਭਾਲ ਕਰਨ ਵਾਲੇ ਵਿਅਕਤੀ ਦੇ ਬਿਨਾ ਨਾ ਛੱਡੋ ਜੇ ਉਸਦੀ ਸੁਰੱਖਿਆ ਨੂੰ ਕੋਈ ਖਤਰਾ ਹੋਵੇ। (ਜਿਵੇਂ, ਜ਼ਿਆਦਾ ਗਰਮੀ ਵਾਲੇ ਦਿਨ ਬੱਚੇ ਨੂੰ ਕਾਰ ਵਿੱਚ ਛੱਡਣਾ, ਜਾਂ ਜਦੋਂ ਕਾਰ ਦਾ ਇੰਜਨ ਚਾਲੂ ਹੋਵੇ ਅਤੇ ਚਾਬੀਆਂ ਇਗਨੀਸ਼ਨ ਵਿੱਚ ਲਗੀਆਂ ਹੋਣ।)
- ਬੱਚੇ ਨੂੰ ਮੋਟਰ ਗੱਡੀ ਵਿੱਚ ਛੱਡਿਆ ਜਾ ਸਕਦਾ ਹੈ ਜੇ ਉਸਦੀ ਦੇਖਭਾਲ 12 ਸਾਲ ਜਾਂ ਉਸ ਤੋਂ ਵੱਧ ਉਮਰ ਦਾ ਕੋਈ ਵਿਅਕਤੀ ਕਰ ਰਿਹਾ ਹੋਵੇ।

*ਪੀਸ ਅਫਸਰ ਤੋਂ ਬਚ ਕੇ ਨਿਕਲਣਾ*

- ਆਪਣੀ ਡਿਊਟੀ (ਪੁਲਿਸ ਦੁਆਰਾ ਪਿੱਛਾ) ਕਰ ਰਹੇ ਪੀਸ ਅਫਸਰ ਤੋਂ ਜਾਣ ਬੁਝ ਕੇ ਨੱਠਣ ਜਾਂ ਬਚ ਕੇ ਨਿਕਲਣ ਦੀ ਕੋਸ਼ਸ਼ ਨਾ ਕਰੋ। ਇਸ ਦੇ ਕਾਰਨ ਕਾਉਂਟੀ ਜੇਲ੍ਹ ਵਿੱਚ ਇੱਕ ਸਾਲ ਤਕ ਦੀ ਕੈਦ ਦੀ ਸਜ਼ਾ ਮਿਲ ਸਕਦੀ ਹੈ।
- ਜੇ ਪੁਲਿਸ ਦੇ ਪਿੱਛਾ ਕਰਨ ਦੇ ਦੌਰਾਨ ਕਿਸੇ ਨੂੰ ਗੰਭੀਰ ਸਰੀਰਕ ਸੱਟ ਲਗਦੀ ਹੈ ਤਾਂ ਉਸਦੀ ਸਜ਼ਾ ਹੈ:
  - ਸਟੇਟ ਦੀ ਜੇਲ੍ਹ ਵਿੱਚ ਸੱਤ ਸਾਲ ਤਕ ਦੀ, ਜਾਂ ਕਾਉਂਟੀ ਜੇਲ੍ਹ ਵਿੱਚ ਇੱਕ ਸਾਲ ਤਕ ਦੀ ਕੈਦ, ਜਾਂ
  - $2000 ਤੋਂ $10,000 ਤਕ ਦਾ ਜੁਰਮਾਨਾ, ਜਾਂ
  - ਜੁਰਮਾਨਾ ਅਤੇ ਕੈਦ ਦੋਨੋਂ।
- ਜੇ ਪੁਲਿਸ ਦੇ ਪਿੱਛਾ ਕਰਨ ਦੇ ਦੌਰਾਨ ਕਿਸੇ ਵਿਅਕਤੀ ਦੀ ਮੌਤ ਹੋ ਜਾਂਦੀ ਹੈ ਤਾਂ ਉਸਦੀ ਸਜ਼ਾ ਸਟੇਟ ਦੀ ਜੇਲ੍ਹ ਵਿੱਚ ਦਸ ਸਾਲ ਤਕ ਦੀ ਕੈਦ ਹੈ।

# DMV ਬਾਬਤ ਜਾਣਕਾਰੀ

DMV ਦੇ ਫੀਲਡ ਆਫਿਸ ਸੋਮ, ਮੰਗਲ, ਵੀਰ ਅਤੇ ਸ਼ੁੱਕਰਵਾਰ ਨੂੰ ਸਵੇਰੇ 8:00 ਵਜੇ ਤੋਂ ਸ਼ਾਮ 5:00 ਵਜੇ ਤਕ ਅਤੇ ਬੁੱਧਵਾਰ ਨੂੰ ਸਵੇਰੇ 9:00 ਵਜੇ ਤੋਂ ਸ਼ਾਮ 5:00 ਵਜੇ ਤਕ ਖੁੱਲ੍ਹੇ ਹੁੰਦੇ ਹਨ। ਕੁਝ ਦਫਤਰ ਹਰ ਮਹੀਨੇ ਦੇ ਤੀਜੇ ਸਨਿੱਚਰਵਾਰ ਨੂੰ ਖੁੱਲ੍ਹੇ ਹੁੰਦੇ ਹਨ। ਕੁਝ ਦਫਤਰ ਸਿਰਫ ਡਰਾਈਵਰ ਲਾਈਸੈਂਸ ਜਾਂ ਗੱਡੀ ਦੀ ਰਜਿਸਟ੍ਰੇਸ਼ਨ ਦਾ ਕੰਮ ਕਰਦੇ ਹਨ। ਆਪਣੇ ਘਰ ਦੇ ਨੇੜੇ ਦੇ ਦਫਤਰ ਦਾ ਪਤਾ ਅਤੇ ਉੱਥੇ ਮਿਲਣ ਵਾਲੀਆਂ ਸੇਵਾਵਾਂ ਦਾ ਵੇਰਵਾ ਪਤਾ ਕਰਨ ਲਈ ਹੇਠਾਂ ਦੱਸੇ ਕਿਸੇ ਟੌਲ-ਫਰੀ ਨੰਬਰ ਤੇ ਫੋਨ ਕਰੋ ਜਾਂ ਔਨ-ਲਾਈਨ ਜਾਉ।

- 1-800-777-0133 ਨੰਬਰ ਤੇ ਸਵੇਰੇ 8 ਵਜੇ ਤੋਂ ਸ਼ਾਮ 5 ਵਜੇ ਤਕ ਫੋਨ ਕਰੋ, ਹੇਠਲੇ ਕੰਮਾਂ ਲਈ:
  - ਡਰਾਈਵਰ ਲਾਈਸੈਂਸ ਅਤੇ ਗੱਡੀ ਦੀ ਰਜਿਸਟ੍ਰੇਸ਼ਨ ਬਾਰੇ ਜਾਣਕਾਰੀ, ਫਾਰਮ ਅਤੇ ਪ੍ਰਕਾਸ਼ਨ ਪ੍ਰਾਪਤ ਕਰਨ ਲਈ।
  - ਦਫਤਰਾਂ ਦੇ ਪਤੇ ਅਤੇ ਕੰਮ ਦੇ ਘੰਟੇ ਪਤਾ ਕਰਨ ਲਈ।
  - ਡਰਾਈਵਿੰਗ ਟੈਸਟ ਲਈ ਅਪੁਆਇੰਟਮੈਂਟ ਲੈਣ ਲਈ।
  - DMV ਦੇ ਕਿਸੇ ਪ੍ਰਤੀਨਿਧ ਨਾਲ ਗੱਲ ਕਰਨ ਲਈ।
- 1-800-921-1117 ਨੰਬਰ ਤੇ ਫੋਨ ਕਰੋ, ਦਿਨ ਵਿੱਚ 24 ਘੰਟੇ, ਹਫਤੇ ਦੇ 7 ਦਿਨ, ਹੇਠਲੇ ਕੰਮਾਂ ਲਈ:
  - DMV ਦੇ ਆਵਾਜ਼ ਪੱਛਾਣ ਸਿਸਟਮ ਤਕ ਪਹੁੰਚਣ ਲਈ।
  - ਕ੍ਰੈਡਿਟ ਕਾਰਡ ਅਤੇ ਰੀਨਿਊਅਲ ਪੱਛਾਣ ਨੰਬਰ (ਜੋ ਬਿਲਿੰਗ ਨੋਟਿਸ ਦੇ ਉੱਪਰ ਦਿੱਤਾ ਹੁੰਦਾ ਹੈ) ਦੀ ਵਰਤੋਂ ਕਰਕੇ ਗੱਡੀ ਦੀ ਰਜਿਸਟ੍ਰੇਸ਼ਨ ਰੀਨਿਊ ਕਰਨ ਲਈ।
  - ਡਰਾਈਵਿੰਗ ਟੈਸਟ ਦੇ ਇਲਾਵਾ ਅਪੁਆਇੰਟਮੈਂਟ ਲੈਣ ਲਈ।

ਹੇਠਲੇ ਕੰਮਾਂ ਲਈ ਇਸ ਪਤੇ ਤੇ ਔਨਲਾਈਨ ਜਾਉ: www.dmv.ca.gov

- ਫੀਲਡ ਆਫਿਸ - ਪਤੇ, ਕੰਮ ਦੇ ਘੰਟੇ, ਰਾਹ ਪੁੱਛਣਾ, ਫੋਨ ਨੰਬਰ
- ਅਪੁਆਇੰਟਮੈਂਟ ਲੈਣਾ (ਕਮੱਰਸ਼ਲ ਡਰਾਈਵਿੰਗ ਟੈਸਟਾਂ ਦੇ ਇਲਾਵਾ)
- ਨਿੱਜੀ-ਪਲੇਟਾਂ ਆਰਡਰ ਕਰਨਾ
- ਡਰਾਈਵਰ ਲਾਈਸੈਂਸ ਅਤੇ ਪੱਛਾਣ ਕਾਰਡ ਬਾਰੇ ਜਾਣਕਾਰੀ
- ਮੋਟਰ ਗੱਡੀ / ਬੇੜੀ ਦੀ ਰਜਿਸਟ੍ਰੇਸ਼ਨ ਬਾਰੇ ਜਾਣਕਾਰੀ
- ਡਾਊਨਲੋਡ ਕੀਤੇ ਜਾ ਸਕਣ ਵਾਲੇ ਫਾਰਮ
- ਪ੍ਰਕਾਸ਼ਨ - ਹੈਂਡਬੁਕਾਂ, ਕਿਤਾਬਚੇ, ਟੈਸਟਾਂ ਦੇ ਨਮੂਨੇ
- ਸੀਨਿਅਰ ਡਰਾਈਵਰਾਂ ਲਈ ਜਾਣਕਾਰੀ
- ਕਿਸ਼ੋਰ ਡਰਾਈਵਰਾਂ ਲਈ ਜਾਣਕਾਰੀ
- ਦੂਜੀਆਂ ਸਟੇਟ ਅਤੇ ਫੈਡਰਲ ਏਜੰਸੀਆਂ ਨਾਲ ਲਿੰਕ

---

*ਇਸ ਪ੍ਰਕਾਸ਼ਨ ਦਾ ਖਰਚਾ ਕੱਢਣ ਲਈ ਤੁਹਾਡੇ ਕੋਲੋਂ ਫੀਸਾਂ ਲੈਣ ਦੀ ਥਾਂ ਤੇ ਇਸ਼ਤਿਹਾਰਾਂ ਦੀ ਸਪੌਂਸਰਸ਼ਿਪ ਦੀ ਮਦਦ ਲਈ ਗਈ ਹੈ। ਇਸ਼ਤਿਹਾਰਾਂ ਦੇ ਸਪੌਂਸਰਾਂ ਦੁਆਰਾ ਉਪਲਬਧ ਕਰਵਾਏ ਜਾਣ ਵਾਲੇ ਉਤਪਾਦਾਂ ਅਤੇ ਸੇਵਾਵਾਂ ਦਾ ਅਸੀਂ (DMV) ਪ੍ਰਚਾਰ ਜਾਂ ਸਮਰਥਨ ਨਹੀਂ ਕਰ ਰਹੇ ਹਾਂ ਪਰ ਅਸੀਂ ਇਸ਼ਤਿਹਾਰਾਂ ਦੇ ਸਪੌਂਸਰਾਂ ਦੇ ਮਹੱਤਵਪੂਰਨ ਯੋਗਦਾਨ ਲਈ ਉਹਨਾਂ ਦੇ ਬਹੁਤ ਧੰਨਵਾਦੀ ਹਾਂ।*

*ਜੇ ਤੁਸੀਂ ਇਸ ਪ੍ਰਕਾਸ਼ਨ ਵਿੱਚ ਇਸ਼ਤਿਹਾਰ ਦੇਣਾ ਚਾਹੁੰਦੇ ਹੋ ਤਾਂ ਕਿਰਪਾ ਕਰਕੇ ਸਟੇਟ ਪਬਲਿਸ਼ਿੰਗ ਐਡਵਰਟਾਇਜ਼ਿੰਗ ਡਿਪਾਰਟਮੈਂਟ ਦੇ ਦਫਤਰ ਨੂੰ 1-866-824-0603 ਨੰਬਰ ਤੇ ਫੋਨ ਕਰੋ।*

# ਜ਼ਿੰਦਗੀਆਂ ਬਚਾਉ!

www.donateLIFEcalifornia.org ਤੇ
ਸਿਰਫ ਨਾਂ ਦਰਜ ਕਰਾਉਣ ਨਾਲ ਤੁਸੀਂ ਅੰਗ
ਦਾਨੀ ਦੇ ਤੌਰ ਤੇ 8 ਜਾਨਾਂ ਬਚਾ ਸਕਦੇ ਹੋ
ਅਤੇ ਟਿਸ਼ੂ ਦਾਨੀ ਬਣ ਕੇ ਤੁਸੀਂ
50 ਹੋਰ ਜੀਵਨ ਬਿਹਤਰ
ਬਣਾ ਸਕਦੇ ਹੋ।

ਤੁਹਾਡੇ ਕੋਲ ਲੋਕਾਂ ਨੂੰ ਜੀਵਨ ਦੇਣ ਦੀ ਸ਼ਕਤੀ ਹੈ।




ਅੱਜ ਹੀ ਇੱਥੇ ਆਪਣਾ ਨਾਂ ਦਰਜ ਕਰੋ:
www.donateLIFEcalifornia.org

www.doneVIDAcalifornia.org

# ਆਮ ਜਾਣਕਾਰੀ

## ਬੇਦਾਅਵਾ

ਇਸ ਪੁਸਤਿਕਾ ਵਿੱਚ ਦੱਸੀਆਂ ਗਈਆਂ ਫੀਸਾਂ ਕਾਨੂੰਨ ਵਿੱਚ ਤਬਦੀਲੀ ਹੋਣ ਤੇ ਬਦਲੀਆਂ ਜਾ ਸਕਦੀਆਂ ਹਨ। ਇਸ ਪੁਸਤਿਕਾ ਵਿੱਚ ਕਾਨੂੰਨਾਂ ਅਤੇ ਨੇਮਾਂ ਦਾ ਕੇਵਲ ਸੰਖਿਪਤ ਰੂਪ ਦਿੱਤਾ ਗਿਆ ਹੈ। ਡਿਪਾਰਟਮੈਂਟ ਆਫ ਮੋਟਰ ਵੈਹੀਕਲਜ਼ (DMV), ਕਾਨੂੰਨ ਪਾਲਣ ਅਧਿਕਾਰੀ ਅਤੇ ਅਦਾਲਤਾਂ *ਕੈਲੀਫੋਰਨੀਆ ਵੈਹੀਕਲ ਕੋਡ* ਦੇ ਪੂਰੇ ਰੂਪ ਅਤੇ ਭਾਸ਼ਾ ਮੁਤਾਬਕ ਕੰਮ ਕਰਦੇ ਹਨ। *ਵੈਹੀਕਲ ਕੋਡ* ਦੀ ਕਾਪੀ ਤੁਹਾਨੂੰ DMV ਦੇ ਕਿਸੇ ਵੀ ਦਫਤਰ ਤੋਂ ਮਿਲ ਸਕਦੀ ਹੈ ਜਾਂ ਤੁਸੀਂ ਉਸਨੂੰ ਇਸ ਵੈਬਸਾਈਟ ਤੇ ਵੇਖ ਸਕਦੇ ਹੋ: www.dmv.ca.gov.

## ਲਾਈਸੈਂਸ ਕਿਸ ਲਈ ਜ਼ਰੂਰੀ ਹੈ?

*ਕੈਲੀਫੋਰਨੀਆ ਵਾਸੀ*

ਕੈਲੀਫੋਰਨੀਆ ਵਾਸੀ ਜਿਹੜੇ ਪਬਲਿਕ ਹਾਈਵੇ ਤੇ ਜਾਂ ਪਬਲਿਕ ਪਾਰਕਿੰਗ ਵਿੱਚ ਗੱਡੀ ਚਲਾਉਂਦੇ ਹਨ ਉਹਨਾਂ ਕੋਲ ਕੈਲੀਫੋਰਨੀਆ ਡਰਾਈਵਰ ਲਾਈਸੈਂਸ ਹੋਣਾ ਜ਼ਰੂਰੀ ਹੈ, ਸਿਵਾਏ ਹੇਠਲੇ ਲੋਕਾਂ ਦੇ:

- ਯੂਨਾਇਟਿਡ ਸਟੇਟਸ (ਯੂ.ਐਸ) ਦੀ ਸੇਨਾ ਦੇ ਫੌਜੀ ਜਾਂ ਸਰਕਾਰੀ ਗੈਰ-ਫੌਜੀ ਕਰਮਚਾਰੀ ਜਿਹੜੇ ਸਿਰਫ ਫੈਡਰਲ ਗੌਰਮਿੰਟ ਦੇ ਕੰਮ ਤੇ ਯੂ.ਐਸ. ਸਰਕਾਰ ਦੀ ਮਲਕੀਅਤ ਜਾਂ ਕੰਟਰੋਲ ਵਾਲੀਆਂ ਗੱਡੀਆਂ ਚਲਾਉਂਦੇ ਹੋਣ।
- ਆਮ ਤੌਰ ਤੇ ਪਬਲਿਕ ਹਾਈਵੇ ਤੇ ਨਾ ਚਲਾਈਆਂ ਜਾਣ ਵਾਲੀਆਂ ਖੇਤੀ-ਬਾੜੀ ਦੀਆਂ ਗੱਡੀਆਂ ਨੂੰ ਚਲਾਉਣ ਵਾਲੇ ਲੋਕ।
- ਉਹ ਲੋਕ ਜਿਹੜੇ ਕਾਨੂੰਨੀ ਤੌਰ ਤੇ ਰਜਿਸਟਰ ਕੀਤੀਆਂ ਹੋਈਆਂ, ਹਾਈਵੇ ਤੇ ਨਾ ਚਲਾਉਣ ਵਾਲੀਆਂ ਗੱਡੀਆਂ ਅਤੇ ਬਰਫ ਲਈ ਸਨੋਮੋਬਾਈਲ, ਹਾਈਵੇ (ਫਰੀਵੇ ਦੇ ਇਲਾਵਾ) ਪਾਰ ਕਰਨ ਲਈ ਚਲਾਉਣ।

*ਕੈਲੀਫੋਰਨੀਆ ਦੇ ਫੌਜੀ ਲੋਕ*

ਜੇ ਤੁਸੀਂ ਯੂ.ਐਸ. ਦੀ ਫੌਜ ਵਿੱਚ ਸਕ੍ਰਿਆ ਫੌਜੀ ਸੇਵਾ ਕਰ ਰਹੇ ਹੋ ਅਤੇ ਤੁਹਾਡੇ ਕੋਲ ਕੈਲੀਫੋਰਨੀਆ ਦਾ ਵੈਧ ਡਰਾਈਵਰ ਲਾਈਸੈਂਸ ਹੈ ਤਾਂ ਤੁਹਾਡਾ ਲਾਈਸੈਂਸ ਇਸ ਸਟੇਟ ਵਿੱਚੋਂ ਗੈਰਹਾਜ਼ਰੀ ਦੇ ਦੌਰਾਨ ਪੂਰਾ ਸਮਾਂ ਅਤੇ ਤੁਹਾਡੇ ਡਿਸਚਾਰਜ ਹੋਣ (ਜੇ ਤੁਹਾਨੂੰ ਕੈਲੀਫੋਰਨੀਆ ਦੇ ਬਾਹਰ ਬਾਇੱਜ਼ਤ ਡਿਸਚਾਰਜ ਕੀਤਾ ਜਾਂਦਾ ਹੈ) ਦੀ ਤਾਰੀਖ ਤੋਂ 30 ਦਿਨ ਤਕ ਚਾਲੂ ਰਹੇਗਾ। ਇਹਨਾਂ 30 ਦਿਨਾਂ ਦੇ ਦੌਰਾਨ ਆਪਣਾ ਡਰਾਈਵਰ ਲਾਈਸੈਂਸ ਅਤੇ ਡਿਸਚਾਰਜ ਦੇ ਕਾਗਜ਼ਾਤ ਆਪਣੇ ਨਾਲ ਰਖੋ।

1-800-777-0133 ਨੰਬਰ ਤੇ ਫੋਨ ਕਰਕੇ ਇੱਕ ਕਾਰਡ (DL 236) ਮੰਗੋ ਜਿਹੜਾ ਤੁਹਾਡੇ ਲਾਈਸੈਂਸ ਦੀ ਅਵਧੀ ਵਧਾਉਂਦਾ ਹੈ। ਫੌਜੀਆਂ ਤੇ ਆਸ਼ਰਤ ਲੋਕਾਂ ਨੂੰ ਇਸ ਤਰ੍ਹਾਂ ਲਾਈਸੈਂਸ ਦਾ ਸਮਾਂ ਵਧਾਉਣ ਦਾ ਹੱਕ ਨਹੀਂ ਹੈ।

*ਗੈਰ-ਵਾਸੀ ਫੌਜੀ ਲੋਕ*

ਜੇ ਤੁਹਾਡੀ ਉਮਰ 18 ਸਾਲ ਜਾਂ ਉਸ ਤੋਂ ਵੱਧ ਹੈ ਤਾਂ "ਨਵੇਂ ਵਾਸੀਆਂ" ਅਤੇ "ਕੈਲੀਫੋਰਨੀਆ ਆਉਣ ਵਾਲੇ ਬਾਲਗ ਲੋਕਾਂ" ਲਈ ਨੇਮ ਵੇਖੋ। ਲਾਈਸੈਂਸ ਵਾਲੇ ਲੋਕ, ਜਿਹੜੇ ਫੌਜੀ ਹੋਣ ਦੇ ਕਾਰਨ ਲਾਈਸੈਂਸ ਦਾ ਸਮਾਂ ਵਧਾਉਣ ਦੇ ਹੱਕਦਾਰ ਹਨ, ਲੋਕਲ ਕਾਨੂੰਨ ਪਾਲਣ ਅਧਿਕਾਰੀਆਂ ਕੋਲ ਆਪਣੀ ਮੂਲ ਸਟੇਟ ਤੋਂ ਲੋੜੀਂਦੇ ਦਸਤਾਵੇਜ਼ ਲੈ ਕੇ ਆਉਣ ਤਾਂਕਿ ਉਹਨਾਂ ਦੀ ਸਥਿਤੀ ਦੀ ਜਾਂਚ ਕੀਤੀ ਜਾ ਸਕੇ।

*ਨਵੇਂ ਵਾਸੀ*

ਜੇ ਤੁਸੀਂ ਇਸ ਸਟੇਟ ਨੂੰ ਆਪਣਾ ਘਰ ਬਣਾਉਂਦੇ ਹੋ ਜਾਂ ਇੱਥੇ ਨੌਕਰੀ ਕਰਨਾ ਸ਼ੁਰੂ ਕਰਦੇ ਹੋ ਅਤੇ ਕੈਲੀਫੋਰਨੀਆ ਵਿੱਚ ਗੱਡੀ ਚਲਾਉਣਾ ਚਾਹੁੰਦੇ ਹੋ ਤਾਂ 10 ਦਿਨਾਂ ਦੇ ਅੰਦਰ ਕੈਲੀਫੋਰਨੀਆ ਡਰਾਈਵਰ ਲਾਈਸੈਂਸ ਲਈ ਅਰਜ਼ੀ ਦੇਣੀ ਜ਼ਰੂਰੀ ਹੈ।

ਵਾਸੀ ਹੋਣ ਦੀ ਪੁਸ਼ਟੀ ਇੰਜ ਕੀਤੀ ਜਾਂਦੀ ਹੈ: ਕੈਲੀਫੋਰਨੀਆ ਵਿੱਚ ਚੋਣਾਂ ਦੇ ਦੌਰਾਨ ਵੋਟ ਦੇਣਾ; ਕੈਲੀਫੋਰਨੀਆ ਦੇ ਕਿਸੇ ਕਾਲਿਜ ਜਾਂ ਯੂਨਿਵਰਸਿਟੀ ਵਿੱਚ ਕੈਲੀਫੋਰਨੀਆ ਵਾਸੀਆਂ ਵਾਲੀ ਫੀਸ ਦੇਣਾ; ਮਕਾਨ ਮਾਲਕ ਦੁਆਰਾ ਪ੍ਰਾਪਰਟੀ ਟੈਕਸ ਦੀ ਮੁਆਫੀ ਲਈ ਦਰਖਾਸਤ ਦੇਣੀ; ਲਾਈਸੈਂਸ ਪ੍ਰਾਪਤ ਕਰਨਾ; ਕੋਈ ਅਜੇਹੀ ਸੁਵਿਧਾ ਜਾਂ ਬੈਨਿਫਿਟ ਪ੍ਰਾਪਤ ਕਰਨਾ ਜੋ ਆਮ ਤੌਰ ਤੇ ਗੈਰ-ਵਾਸੀਆਂ ਨੂੰ ਨਹੀਂ ਮਿਲਦਾ।

*ਕੈਲੀਫੋਰਨੀਆ ਆਉਣ ਵਾਲੇ ਬਾਲਗ ਲੋਕ*

18 ਸਾਲਾਂ ਤੋਂ ਵੱਡੀ ਉਮਰ ਵਾਲੇ ਮਹਿਮਾਨ, ਜਿਨ੍ਹਾਂ ਕੋਲ ਆਪਣੀ ਮੂਲ ਸਟੇਟ ਜਾਂ ਦੇਸ਼ ਦਾ ਵੈਧ ਡਰਾਈਵਰ ਲਾਈਸੈਂਸ ਹੈ, ਕੈਲੀਫੋਰਨੀਆ ਵਿੱਚ ਉਦੋਂ ਤੀਕਰ ਗੱਡੀ ਚਲਾ ਸਕਦੇ ਹਨ ਜਦੋਂ ਤੀਕਰ ਉਹਨਾਂ ਦੀ ਮੂਲ ਸਟੇਟ ਵਾਲੇ ਲਾਈਸੈਂਸ ਦੀ ਮਿਆਦ ਪੂਰੀ ਨਹੀਂ ਹੁੰਦੀ।

*ਕੈਲੀਫੋਰਨੀਆ ਆਉਣ ਵਾਲੇ ਨਾਬਾਲਗ ਲੋਕ*

16 ਤੋਂ 18 ਸਾਲ ਦੀ ਉਮਰ ਵਾਲੇ ਮਹਿਮਾਨ, ਜਿਨ੍ਹਾਂ ਕੋਲ ਮੂਲ ਸਟੇਟ ਦਾ ਡਰਾਈਵਰ ਲਾਈਸੈਂਸ ਜਾਂ ਸਿੱਖਣ ਦਾ ਲਾਈਸੈਂਸ ਹੈ, ਕੈਲੀਫੋਰਨੀਆ ਆਉਣ ਦੇ ਬਾਅਦ ਸਿਰਫ 10 ਦਿਨਾਂ ਲਈ ਇੱਥੇ ਗੱਡੀ ਚਲਾ ਸਕਦੇ ਹਨ। 10 ਦਿਨਾਂ ਦੇ ਬਾਅਦ ਉਹਨਾਂ ਕੋਲ ਹੋਣਾ ਜ਼ਰੂਰੀ ਹੈ:

- ਕੈਲੀਫੋਰਨੀਆ ਡਰਾਈਵਰ ਲਾਈਸੈਂਸ, ਜਾਂ
- ਗੈਰ-ਵਾਸੀ ਨਾਬਾਲਗ ਹੋਣ ਦਾ ਸਰਟੀਫੀਕੇਟ (ਨੌਨ-ਰੈਜ਼ੀਡੈਂਟ ਮਾਇਨਰ ਸਰਟੀਫੀਕੇਟ) ਜਿਹੜਾ DMV ਦੁਆਰਾ ਅਜੇਹੇ ਨਾਬਾਲਗ ਨੂੰ ਜਾਰੀ ਕੀਤਾ ਜਾਂਦਾ ਹੈ ਜਿਸ ਨੇ ਮਾਲੀ ਜ਼ੁੰਮੇਵਾਰੀ ਦਾ ਸਬੂਤ ਦਿੱਤਾ ਹੋਵੇ।

# ਕੈਲੀਫੋਰਨੀਆ ਡਰਾਈਵਰ ਲਾਈਸੈਂਸ

## ਸਹੀ ਪੱਛਾਣ

ਕੈਲੀਫੋਰਨੀਆ ਡਰਾਈਵਰ ਲਾਈਸੈਂਸ (DL) ਅਤੇ ਪੱਛਾਣ (ID) ਕਾਰਡ ਦੀ ਭਰੋਸੇਯੋਗਤਾ, ਇਮਾਨਦਾਰੀ ਅਤੇ ਗੁਪੱਤਤਾ ਸਰਕਾਰ ਦੀਆਂ ਸਾਰੀਆਂ ਪੱਧਰਾਂ ਲਈ, ਅਤੇ ਪ੍ਰਾਈਵੇਟ ਖੇਤਰ ਲਈ ਵੀ, ਸਭ ਤੋਂ ਮਹੱਤਵਪੂਰਨ ਹਨ।

ਸਭ ਤੋਂ ਜ਼ਰੂਰੀ ਗੱਲ ਇਹ ਹੈ ਕਿ ਇਹ ਦਸਤਾਵੇਜ਼ ਪੂਰੀ ਤਰ੍ਹਾਂ ਸੱਚੇ ਅਤੇ ਸਹੀ ਹੋਣ। ਕੈਲੀਫੋਰਨੀਆ ਵਿਧਾਨ ਸਭਾ ਨੇ ਇਸ ਸਟੇਟ ਵਿੱਚ DL/ID ਕਾਰਡ ਨੂੰ ਲੋਕਾਂ ਦੀ ਪੱਛਾਣ ਦਾ ਮੁੱਖ ਦਸਤਾਵੇਜ਼ ਮੰਨਿਆ ਹੈ। ਕੈਲੀਫੋਰਨੀਆ ਦੇ ਕਾਨੂੰਨ ਮੁਤਾਬਕ, ਓਰਿਜਨਲ ਕੈਲੀਫੋਰਨੀਆ DL/ID ਕਾਰਡ ਲਈ ਅਰਜ਼ੀ ਦੇਣ ਵਾਲੇ ਲੋਕਾਂ ਲਈ ਜ਼ਰੂਰੀ ਹੈ ਕਿ ਉਹ ਇਸ ਗੱਲ ਦਾ ਸਬੂਤ ਪੇਸ਼ ਕਰਨ ਕਿ ਯੂ.ਐਸ. ਵਿੱਚ ਉਹਨਾਂ ਦੀ ਕਾਨੂੰਨੀ ਮੌਜੂਦਗੀ ਫੈਡਰਲ ਕਾਨੂੰਨ ਮੁਤਾਬਕ ਅਧਿਕਾਰ-ਪ੍ਰਾਪਤ ਹੈ। ਤੁਹਾਡੀ ਕਾਨੂੰਨੀ ਮੌਜੂਦਗੀ ਵਿਖਾਉਣ ਵਾਲੇ ਦਸਤਾਵੇਜ਼ ਵਿੱਚ ਲਿਖਿਆ ਹੋਇਆ ਤੁਹਾਡਾ ਪੂਰਾ ਨਾਂ ਹੀ ਤੁਹਾਡੇ DL/ID ਕਾਰਡ ਵਿੱਚ ਵਿਖਾਇਆ ਜਾਵੇਗਾ।

## ਮੂਲ ਜਾਣਕਾਰੀ

ਡਰਾਈਵਰ ਲਾਈਸੈਂਸ ਇਹ ਵਿਖਾਉਂਦਾ ਹੈ ਕਿ ਸਟੇਟ ਨੇ ਤੁਹਾਨੂੰ ਪਬਲਿਕ ਸੜਕਾਂ ਤੇ ਗੱਡੀ ਚਲਾਉਣ ਦੀ ਇਜਾਜ਼ਤ ਦਿੱਤੀ ਹੈ। DMV ਦੇ ਜ਼ਿਆਦਾਤਰ ਦਫਤਰਾਂ ਵਿੱਚ ਤੁਸੀਂ ਡਰਾਈਵਰ ਲਾਈਸੈਂਸ ਲਈ ਅਰਜ਼ੀ ਦੇ ਸਕਦੇ ਹੋ। (ਸਫਾ ix ਵੇਖੋ)

ਜੇ ਤੁਹਾਡੇ ਰਿਕਾਰਡ ਵਿੱਚ ਕੋਈ ਕਾਰਵਾਈਆਂ ਬਕਾਇਆ ਨਹੀਂ ਹਨ ਤਾਂ ਤੁਹਾਨੂੰ ਲਾਈਸੈਂਸ ਦੇ ਦਿੱਤਾ ਜਾਵੇਗਾ ਜਦੋਂ ਤੁਸੀਂ ਫੀਸ ਦੇ ਦਿਉਗੇ, ਕਾਨੂੰਨ ਅਤੇ ਸੁਰੱਖਿਆ ਨੇਮਾਂ ਬਾਰੇ ਸਵਾਲਾਂ ਦੇ ਸਹੀ ਜਵਾਬ ਦੇ ਦਿਉਗੇ, ਇਹ ਵਿਖਾਉਗੇ ਕਿ ਤੁਹਾਡੀ ਸਰੀਰਕ ਅਤੇ ਦਿਮਾਗੀ ਹਾਲਤ ਸੰਤੋਖਜਨਕ ਹੈ, ਅਤੇ ਗੱਡੀ ਨੂੰ ਸੁਰੱਖਿਅਤ ਤਰੀਕੇ ਨਾਲ ਚਲਾਉਣ ਦੀ ਯੋਗਤਾ ਵਿਖਾਉਗੇ। ਜੇ ਤੁਹਾਨੂੰ ਕੋਈ ਡਾਕਟਰੀ ਤਕਲੀਫ ਹੈ ਜਾਂ ਜੇ ਤੁਸੀਂ ਕਿਸੇ ਅਸਮਰੱਥਾ ਤੋਂ ਪੀੜਤ ਹੋ ਤਾਂ DMV ਤੁਹਾਨੂੰ ਗੱਡੀ ਚਲਾਉਣ ਦਾ ਟੈਸਟ ਦੇਣ ਲਈ ਅਤੇ/ਜਾਂ ਡਾਕਟਰ ਕੋਲੋਂ ਤੁਹਾਡੀ ਬਿਮਾਰੀ ਬਾਰੇ ਬਿਆਨ ਲਿਆਉਣ ਲਈ ਆਖ ਸਕਦਾ ਹੈ।

ਇੱਕ ਸਟੇਟ ਤੋਂ ਦੂਜੀ ਸਟੇਟ ਵਿੱਚ ਜਾਣ ਵਾਲੀਆਂ, ਜ਼ਿਆਦਾਤਰ ਕਿਰਾਏ ਤੇ ਮਿਲਣ ਵਾਲੀਆਂ, ਵਪਾਰਕ ਗੱਡੀਆਂ ਅਤੇ ਖਤਰਨਾਕ ਸੱਮਗਰੀ ਜਾਂ ਕੂੜਾ-ਕਰਕਟ ਢੋਣ ਵਾਲੀਆਂ ਗੱਡੀਆਂ ਚਲਾਉਣ ਲਈ ਜ਼ਰੂਰੀ ਹੈ ਕਿ ਤੁਹਾਡੀ ਉਮਰ ਘੱਟੋ-ਘੱਟ 21 ਸਾਲ ਹੋਵੇ।

## ਡੁਪਲੀਕੇਟ ਲਾਈਸੈਂਸ

ਗੁੰਮ ਜਾਂ ਖਰਾਬ ਹੋਏ ਲਾਈਸੈਂਸ ਦੀ ਬਦਲ ਅਰਥਾਤ ਡੁਪਲੀਕੇਟ ਲਾਈਸੈਂਸ ਪ੍ਰਾਪਤ ਕਰਨ ਲਈ ਤੁਹਾਨੂੰ DMV ਦੇ ਕਿਸੇ ਦਫਤਰ ਵਿੱਚ ਜਾ ਕੇ $21 ਫੀਸ ਦੇਣੀ ਪਵੇਗੀ। ਨਾਲ ਹੀ ਤੁਹਾਨੂੰ ਆਪਣੀ ਫੋਟੋ ਪੱਛਾਣ ਪੇਸ਼ ਕਰਨੀ ਪਵੇਗੀ। ਜੇ DMV ਤੁਹਾਡੀ ਪੱਛਾਣ ਦੀ ਪੱਕੀ ਜਾਂਚ ਨਹੀਂ ਕਰ ਪਾਂਦਾ ਤਾਂ ਤੁਹਾਨੂੰ ਆਰਜ਼ੀ (ਟੈਂਪਰੇਰੀ) ਲਾਈਸੈਂਸ ਜਾਰੀ ਨਹੀਂ ਕੀਤਾ ਜਾਵੇਗਾ। ਜੇ ਤੁਸੀਂ ਨਾਬਾਲਗ ਹੋ ਤਾਂ DMV ਦੀ ਅਰਜ਼ੀ (DL 44) ਤੇ ਤੁਹਾਡੇ ਮਾਤਾ-ਪਿਤਾ ਦੇ ਦਸਤਖਤ ਹੋਣੇ ਜ਼ਰੂਰੀ ਹਨ।

ਡੁਪਲੀਕੇਟ ਲਾਈਸੈਂਸ ਜਾਰੀ ਹੋਣ ਦੇ ਬਾਅਦ ਪੁਰਾਣਾ ਲਾਈਸੈਂਸ ਵੈਧ ਨਹੀਂ ਰਹਿੰਦਾ। ਜੇ ਉਹ

ਤੁਹਾਨੂੰ ਬਾਅਦ ਵਿੱਚ ਲੱਭ ਪੈਂਦਾ ਹੈ ਤਾਂ ਉਸਨੂੰ ਨਸ਼ਟ ਕਰ ਦਿਉ।

## ਨਾਂ ਵਿੱਚ ਤਬਦੀਲੀਆਂ

ਆਪਣਾ ਨਾਂ ਲੋਕਲ ਸੋਸ਼ਲ ਸਿਕਿਉਰਿਟੀ ਐਡਮਿਨਿਸਟ੍ਰੇਸ਼ਨ (SSA) ਕੋਲ ਤਬਦੀਲ ਕਰਵਾਉ। DMV ਇਲੈਕਟ੍ਰਾਨਿਕ ਸਾਧਨਾਂ ਰਾਹੀਂ ਤੁਹਾਡੇ ਨਾਂ, ਜਨਮ ਦੀ ਤਾਰੀਖ ਅਤੇ ਸੋਸ਼ਲ ਸਿਕਿਉਰਿਟੀ ਨੰਬਰ (SSN) ਦੀ ਜਾਂਚ SSA ਕੋਲੋਂ ਕਰਦਾ ਹੈ।

ਜੇ ਤੁਸੀਂ ਆਪਣਾ ਨਾਂ ਬਦਲਦੇ ਹੋ ਤਾਂ ਤੁਸੀਂ ਆਪਣਾ ਪੁਰਾਣਾ DL/ID ਕਾਰਡ ਅਤੇ "ਤੁਹਾਡੇ ਪੂਰੇ ਅਸਲੀ ਨਾਂ" ਦੀ ਕੋਈ ਮੰਨਣਯੋਗ ਤਸਦੀਕ ਲੈ ਕੇ ਕਿਸੇ DMV ਦਫਤਰ ਵਿੱਚ ਜਾਉ (ਸਫਾ 5 ਵੇਖੋ)। ਤੁਹਾਨੂੰ ਇਸ ਕੰਮ ਲਈ ਲਾਗੂ ਫੀਸ ਦੇਣੀ ਪਵੇਗੀ ਅਤੇ ਤੁਹਾਡੀ ਨਵੀਂ ਤਸਵੀਰ ਅਤੇ ਤੁਹਾਡੇ ਅੰਗੂਠੇ ਦੀ ਛਾਪ ਲਈ ਜਾਵੇਗੀ। ਤੁਹਾਡਾ ਪੁਰਾਣਾ ਫੋਟੋ DL/ID ਕਾਰਡ ਰੱਦ ਕਰਕੇ ਤੁਹਾਨੂੰ ਵਾਪਸ ਕਰ ਦਿੱਤਾ ਜਾਵੇਗਾ।

## ਲਾਈਸੈਂਸ ਦਾ ਨਵੀਨੀਕਰਨ (ਰੀਨਿਊਅਲ)

ਜੇ ਤੁਸੀਂ ਕੈਲੀਫੋਰਨੀਆ ਡਰਾਈਵਰ ਲਾਈਸੈਂਸ ਦਾ ਰੀਨਿਊਅਲ ਕਰਵਾਉਣਾ ਚਾਹੁੰਦੇ ਹੋ ਤਾਂ ਤੁਹਾਡੀ ਉਮਰ ਘੱਟੋ-ਘੱਟ 18 ਸਾਲ ਹੋਣੀ ਚਾਹੀਦੀ ਹੈ।

DMV ਆਮ ਡਰਾਈਵਰ ਲਾਈਸੈਂਸ ਪੰਜ ਸਾਲਾਂ ਲਈ ਜਾਰੀ ਕਰਦਾ ਹੈ। ਲਾਈਸੈਂਸ ਦਾ ਅਰਸਾ ਉਸ ਵਿੱਚ ਵਿਖਾਏ ਗਏ ਸਾਲ ਵਿੱਚ ਤੁਹਾਡੇ ਜਨਮ ਦਿਨ ਤੇ ਖਤਮ ਹੁੰਦਾ ਹੈ। ਲਾਈਸੈਂਸ ਦੀ ਮਿਆਦ ਪੂਰੀ ਹੋਣ ਦੇ ਬਾਅਦ ਗੱਡੀ ਚਲਾਉਣਾ ਗੈਰ-ਕਾਨੂੰਨੀ ਹੈ।

ਤੁਹਾਡੇ ਲਾਈਸੈਂਸ ਦੀ ਮਿਆਦ ਖਤਮ ਹੋਣ ਤੋਂ ਲਗਭਗ ਦੋ ਮਹੀਨੇ ਪਹਿਲਾਂ DMV ਤੁਹਾਡੇ ਰਿਕਾਰਡ ਵਿੱਚ ਮੌਜੂਦ ਪਤੇ ਤੇ ਨਵੀਨੀਕਰਨ ਕਰਾਉਣ ਲਈ ਨੋਟਿਸ ਭੇਜਦਾ ਹੈ। ਇਸ ਰੀਨਿਊਅਲ ਨੋਟਿਸ ਵਿੱਚ ਦਿੱਤੀਆਂ ਹਿਦਾਇਤਾਂ ਦੀ ਪਾਲਣਾ ਕਰੋ। ਜੇ ਤੁਹਾਨੂੰ ਰੀਨਿਊਅਲ ਨੋਟਿਸ ਨਹੀਂ ਮਿਲਦਾ ਤਾਂ ਔਨਲਾਈਨ ਜਾਉ ਜਾਂ ਕਾੱਲ ਕਰਕੇ ਅਪੁਆਇੰਟਮੈਂਟ ਲਉ।(ਸਫਾ ix ਵੇਖੋ)

ਜੇ DMV ਤੁਹਾਡੀ ਪੱਛਾਣ ਦੀ ਤਸਦੀਕ ਨਹੀਂ ਕਰ ਸਕਦਾ ਤਾਂ ਤੁਹਾਨੂੰ ਆਰਜ਼ੀ (ਟੈਂਪਰੇਰੀ) ਲਾਈਸੈਂਸ ਜਾਰੀ ਨਹੀਂ ਕੀਤਾ ਜਾਵੇਗਾ।

ਡਰਾਈਵਰ ਲਾਈਸੈਂਸ ਸਬੰਧਤ ਕਿਸੇ ਕਾਰਵਾਈ ਵਿੱਚ ਗੱਡੀ ਚਲਾਉਣ ਦੇ ਟੈਸਟ ਦੀ ਲੋੜ ਪੈ ਸਕਦੀ ਹੈ। ਸਿਰਫ ਉਮਰ ਦੇ ਕਾਰਨ ਗੱਡੀ ਚਲਾਉਣ ਦੇ ਟੈਸਟ ਦੀ ਲੋੜ ਨਹੀਂ ਪੈਂਦੀ ਹੈ।

ਯੋਗਤਾ-ਪ੍ਰਾਪਤ ਡਰਾਈਵਰ ਡਾਕ ਰਾਹੀਂ ਜਾਂ DMV ਦੀ ਵੈਬਸਾਈਟ ਤੇ ਔਨਲਾਈਨ ਆਪਣੇ ਲਾਈਸੈਂਸ ਦਾ ਨਵੀਨੀਕਰਨ ਕਰਵਾਉਣ ਦੇ ਹੱਕਦਾਰ ਹੋ ਸਕਦੇ ਹਨ। (ਸਫਾ 60 ਵੇਖੋ)

ਲਾਈਸੈਂਸ ਬਾਬਤ ਵਾਧੂ ਜਾਣਕਾਰੀ ਲਈ *"ਕੈਲੀਫੋਰਨੀਆ ਕਮੱਰਸ਼ਲ ਡਰਾਈਵਰ ਹੈਂਡਬੁਕ"*, *"ਰਿਕ੍ਰੀਏਸ਼ਨਲ ਵੈਹੀਕਲਜ਼ ਐਂਡ ਟ੍ਰੇਲਰਜ਼ ਹੈਂਡਬੁਕ"* ਜਾਂ *"ਕੈਲੀਫੋਰਨੀਆ ਮੋਟਰਸਾਈਕਲ ਹੈਂਡਬੁਕ"* ਵੇਖੋ।

## ਲਾਈਸੈਂਸ ਦੀਆਂ ਸ਼੍ਰੇਣੀਆਂ

ਇਸ ਹੈਂਡਬੁਕ ਵਿੱਚ ਇਹ ਮੰਨਿਆ ਗਿਆ ਹੈ ਕਿ ਤੁਹਾਡੀ ਦਿਲਚਸਪੀ ਬੇਸਿਕ ਸ਼੍ਰੇਣੀ C ਦੇ ਲਾਈਸੈਂਸ ਵਿੱਚ ਹੈ।

**ਸ਼੍ਰੇਣੀ C ਦੇ ਵੈਧ ਲਾਈਸੈਂਸ ਨਾਲ –**
*ਤੁਸੀਂ ਹੇਠਲੀਆਂ ਗੱਡੀਆਂ ਚਲਾ ਸਕਦੇ ਹੋ:*

- 26,000 ਪੌਂਡ ਜਾਂ ਉਸ ਤੋਂ ਘੱਟ GVWR ਵਾਲੀ 2-ਐਕਸਲ ਗੱਡੀ।
- 6,000 ਪੌਂਡ ਜਾਂ ਉਸ ਤੋਂ ਘੱਟ ਕੁਲ ਭਾਰ ਵਾਲੀ ਕੋਈ 3-ਐਕਸਲ ਗੱਡੀ।
- 40 ਫੁਟ ਜਾਂ ਘੱਟ ਵਾਲੀ ਕੋਈ ਹਾਉਸਕਾਰ।
- 10 ਤੋਂ 15 ਲੋਕਾਂ (ਡਰਾਈਵਰ ਸਮੇਤ) ਲਈ ਡਿਜ਼ਾਇਨ ਕੀਤੀ ਗਈ ਕੋਈ ਵੈਨਪੂਲ ਗੱਡੀ। ਡਰਾਈਵਰ ਕੋਲ DMV ਵਿੱਚ ਦਰਜ ਕੀਤਾ ਹੋਇਆ ਕੋਈ ਵੈਧ ਮੈਡੀਕਲ ਸਰਟੀਫੀਕੇਟ ਹੋਣਾ ਚਾਹੀਦਾ ਹੈ ਅਤੇ ਉਸ ਕੋਲ ਵੈਧ ਮੈਡੀਕਲ ਕਾਰਡ ਹੋਣਾ ਚਾਹੀਦਾ ਹੈ। ਡਰਾਈਵਰ ਕੋਲ ਦਸਤਖਤ ਕੀਤਾ ਹੋਇਆ ਇੱਕ ਸਰਟੀਫੀਕੇਟ ਵੀ ਹੋਣਾ ਚਾਹੀਦਾ ਹੈ ਜਿਸ ਵਿੱਚ ਇਹ ਲਿਖਿਆ ਹੋਵੇ ਕਿ ਪਿਛਲੇ ਪੰਜ ਸਾਲਾਂ ਦੇ ਦੌਰਾਨ ਉਸਨੂੰ ਲਾਪਰਵਾਹੀ ਨਾਲ ਗੱਡੀ ਚਲਾਉਣ, ਸ਼ਰਾਬ ਪੀ ਕੇ ਗੱਡੀ ਚਲਾਉਣ ਜਾਂ ਟੱਕਰ ਮਾਰ ਕੇ ਨੱਠ ਜਾਣ ਕਾਰਨ ਸਜ਼ਾ ਨਹੀਂ ਹੋਈ ਹੈ। (VC §12804.9[j])

*ਕੋਈ ਕਿਸਾਨ ਜਾਂ ਕਿਸਾਨ ਦਾ ਕਰਮਚਾਰੀ ਚਲਾ ਸਕਦਾ ਹੈ:*

- 26,000 ਪੌਂਡ ਜਾਂ ਉਸ ਤੋਂ ਘੱਟ "ਜੋੜ ਦੀ ਕੁਲ ਭਾਰ ਰੇਟਿੰਗ" (GCWR) ਵਾਲਾ ਗੱਡੀਆਂ ਦਾ ਜੋੜ, ਜੇ ਇਸ ਜੋੜ ਦੀ ਵਰਤੋਂ ਸਿਰਫ ਖੇਤੀ-ਬਾੜੀ ਦੇ ਕੰਮ ਲਈ ਹੁੰਦੀ ਹੈ **ਅਤੇ** ਇਹ ਜੋੜ ਕਿਰਾਏ ਜਾਂ ਭਰਪਾਈ ਲਈ ਨਹੀਂ ਹੈ।
- 10,000 ਪੌਂਡ ਜਾਂ ਘੱਟ GVWR ਵਾਲੀ ਇਕੱਲੀ ਗੱਡੀ, "ਟੋਅ ਡੌਲੀ" ਸਮੇਤ ਜੇ ਉਹ ਵਰਤੀ ਜਾ ਰਹੀ ਹੈ।
- 10,000 ਪੌਂਡ ਤੋਂ ਘੱਟ GVWR ਵਾਲਾ ਟ੍ਰੇਲਰ ਕੋਚ ਜਾਂ ਪੰਜਵੇਂ ਪਹੀਏ ਵਾਲਾ ਟ੍ਰੈਵਲ ਟ੍ਰੇਲਰ, ਜਦੋਂ ਇਹ ਖਿੱਚਣਾ ਭਰਪਾਈ ਲਈ ਨਹੀਂ ਹੈ।
- 10,000 ਪੌਂਡ ਤੋਂ ਵੱਧ ਪਰ 15,000 ਪੌਂਡ ਤੋਂ ਘੱਟ GVWR ਵਾਲਾ ਪੰਜਵੇਂ ਪਹੀਏ ਵਾਲਾ ਟ੍ਰੈਵਲ ਟ੍ਰੇਲਰ, ਜਦੋਂ ਇਹ ਖਿੱਚਣਾ ਭਰਪਾਈ ਲਈ ਨਹੀਂ ਹੈ **ਅਤੇ** ਇਸ ਲਈ ਮਨਜ਼ੂਰੀ ਦਿੱਤੀ ਗਈ ਹੈ।

**ਨੋਟ:**

- C ਸ਼੍ਰੇਣੀ ਦੇ ਲਾਈਸੈਂਸ ਵਾਲੇ ਵਿਅਕਤੀ ਇੱਕ ਤੋਂ ਵੱਧ ਗੱਡੀਆਂ **ਨਹੀਂ** ਖਿੱਚਣਗੇ।
- ਕੋਈ ਵੀ ਯਾਤਰੀ ਗੱਡੀ, ਭਾਵੇਂ ਉਸ ਦਾ ਭਾਰ ਜਿੰਨਾਂ ਵੀ ਹੋਵੇ, ਇੱਕ ਤੋਂ ਵੱਧ ਗੱਡੀ ਨਹੀਂ ਖਿੱਚੇਗੀ।
- 4,000 ਪੌਂਡ ਤੋਂ ਘੱਟ ਖਾਲੀ ਭਾਰ ਵਾਲੀ ਕੋਈ ਵੀ ਮੋਟਰ ਗੱਡੀ 6,000 ਪੌਂਡ ਜਾਂ ਉਸ ਤੋਂ ਵੱਧ ਕੁਲ ਭਾਰ ਵਾਲੀ ਕਿਸੇ ਗੱਡੀ ਨੂੰ ਨਹੀਂ ਖਿੱਚੇਗੀ। (VC §21715)

ਲਾਈਸੈਂਸ ਦੀਆਂ ਹੋਰ ਕਿਸਮਾਂ ਬਾਰੇ ਵਿਸਤਰਤ ਜਾਣਕਾਰੀ ਤੁਹਾਨੂੰ *"ਕੈਲੀਫੋਰਨੀਆ ਕਮੱਰਸ਼ਲ ਡਰਾਈਵਰ ਹੈਂਡਬੁਕ"*, *"ਰਿਕ੍ਰੀਏਸ਼ਨਲ ਵੈਹੀਕਲਜ਼ ਐਂਡ ਟ੍ਰੇਲਰਜ਼ ਹੈਂਡਬੁਕ"*, *"ਐਂਬੂਲੈਂਸ ਡਰਾਈਵਰਜ਼ ਹੈਂਡਬੁਕ"* ਅਤੇ *"ਕੈਲੀਫੋਰਨੀਆ ਮੋਟਰਸਾਈਕਲ ਹੈਂਡਬੁਕ"* ਵਿੱਚ ਮਿਲ ਸਕਦੀ ਹੈ।

ਵੱਖ ਵੱਖ ਤਰ੍ਹਾਂ ਦੇ ਲਾਈਸੈਂਸਾਂ/ਤਸਦੀਕਾਂ ਦੀਆਂ ਹੇਠਲੀਆਂ ਸ਼੍ਰੇਣੀਆਂ ਹਨ:

**ਵਪਾਰਕ ਸ਼੍ਰੇਣੀ ("ਕਮੱਰਸ਼ਲ ਕਲਾਸ") A**

**ਸੀਮਤ ਸ਼੍ਰੇਣੀ A ਫਾਇਰ ਫਾਈਟਰ**

**ਗੈਰ-ਵਪਾਰਕ ਸ਼੍ਰੇਣੀ ("ਨੌਨ-ਕਮੱਰਸ਼ਲ ਕਲਾਸ") A**

**ਵਪਾਰਕ ਸ਼੍ਰੇਣੀ ("ਕਮੱਰਸ਼ਲ ਕਲਾਸ") B**

**ਸੀਮਤ ਸ਼੍ਰੇਣੀ B ਫਾਇਰ ਫਾਈਟਰ**

**ਗੈਰ-ਵਪਾਰਕ ਸ਼੍ਰੇਣੀ (ਨੌਨ-ਕਮੱਰਸ਼ਲ ਕਲਾਸ) B**

**ਬੇਸਿਕ ਸ਼੍ਰੇਣੀ C**

**ਵਪਾਰਕ ਸ਼੍ਰੇਣੀ ("ਕਮੱਰਸ਼ਲ ਕਲਾਸ") C**

**ਮੋਟਰ ਸਾਈਕਲ ਸ਼੍ਰੇਣੀ M1**

**ਮੋਟਰ ਸਾਈਕਲ ਸ਼੍ਰੇਣੀ M2**

**ਐਂਬੂਲੈਂਸ ਡਰਾਈਵਰ ਸਰਟੀਫੀਕੇਟ**

**ਟ੍ਰਾਂਜ਼ਿਟ ਟ੍ਰੇਨਿੰਗ ਸਰਟੀਫੀਕੇਟ ਦੀ ਜਾਂਚ**

**ਸਕੂਲ ਬੱਸ ਲਈ ਮਨਜ਼ੂਰੀ**

ਇਹਨਾਂ ਲਾਈਸੈਂਸਾਂ ਬਾਬਤ ਵਾਧੂ ਜਾਣਕਾਰੀ ਪ੍ਰਾਪਤ ਕਰਨ ਲਈ *"ਕਮੱਰਸ਼ਲ ਡਰਾਈਵਰ ਹੈਂਡਬੁਕ"*, *"ਰਿਕ੍ਰੀਏਸ਼ਨਲ ਵੈਹੀਕਲਜ਼ ਐਂਡ ਟ੍ਰੇਲਰਜ਼ ਹੈਂਡਬੁਕ"* ਅਤੇ *"ਕੈਲੀਫੋਰਨੀਆ ਮੋਟਰਸਾਈਕਲ ਹੈਂਡਬੁਕ"* ਵੇਖੋ।

## ਡਰਾਈਵਰ ਲਾਈਸੈਂਸ ਪ੍ਰਾਪਤ ਕਰਨਾ

ਜੇ ਤੁਸੀਂ ਓਰਿਜਨਲ DL/ID ਕਾਰਡ ਲਈ ਅਰਜ਼ੀ ਦੇਂਦੇ ਹੋ ਤਾਂ ਤੁਹਾਡੇ ਲਈ ਜਨਮ ਦੀ ਤਾਰੀਖ / ਕਾਨੂੰਨੀ ਮੌਜੂਦਗੀ ਬਾਰੇ ਮੰਨਣਯੋਗ ਦਸਤਾਵੇਜ਼ ਪੇਸ਼ ਕਰਨਾ ਅਤੇ ਆਪਣਾ ਸੋਸ਼ਲ ਸਿਕਿਉਰਿਟੀ ਨੰਬਰ ਦੇਣਾ ਜ਼ਰੂਰੀ ਹੈ। ਜਨਮ ਦੀ ਤਾਰੀਖ / ਕਾਨੂੰਨੀ ਮੌਜੂਦਗੀ ਬਾਰੇ ਦਿੱਤੇ ਗਏ ਦਸਤਾਵੇਜ਼ ਦੇ ਹਿਸਾਬ ਨਾਲ ਤੁਹਾਡਾ ਪਹਿਲਾ ਕੈਲੀਫੋਰਨੀਆ DL/ID ਕਾਰਡ ਉਸੇ ਤਾਰੀਖ ਨੂੰ ਖਤਮ ਹੋ ਸਕਦਾ ਹੈ ਜਦੋਂ ਉਸ ਦਸਤਾਵੇਜ਼ ਦੀ ਮਿਆਦ ਪੂਰੀ ਹੁੰਦੀ ਹੋਵੇ। ਜੇ ਜਨਮ ਦੀ ਤਾਰੀਖ / ਕਾਨੂੰਨੀ ਮੌਜੂਦਗੀ ਬਾਰੇ ਦਿੱਤੇ ਗਏ ਦਸਤਾਵੇਜ਼ ਵਿੱਚ ਤੁਹਾਡਾ ਨਾਂ ਤੁਹਾਡੀ DL/ID ਕਾਰਡ ਲਈ ਦਿੱਤੀ ਗਈ ਅਰਜ਼ੀ ਵਿੱਚ ਦਿੱਤੇ ਨਾਂ ਤੋਂ ਵੱਖਰਾ ਹੈ ਤਾਂ ਤੁਹਾਡੇ ਲਈ ਕੋਈ ਅਸਲੀ ਪੂਰੇ ਨਾਂ ਵਾਲਾ ਮੰਨਣਯੋਗ ਦਸਤਾਵੇਜ਼ ਲਿਆਉਣਾ ਜ਼ਰੂਰੀ ਹੈ। (ਅਗਲਾ ਕਾਲਮ ਵੇਖੋ)। ਤੁਹਾਡੇ ਅੰਗੂਠੇ ਦੀ ਛਾਪ ਅਤੇ ਤੁਹਾਡੀ ਤਸਵੀਰ ਵੀ ਲਈ ਜਾਵੇਗੀ। ਕਿਸੇ ਹੋਰ DL/ID ਕਾਰਡ ਸਬੰਧਤ ਕਾਰਵਾਈ ਲਈ ਕੋਈ ਫੋਟੋ ਪੱਛਾਣ ਪੇਸ਼ ਕਰਨਾ ਜ਼ਰੂਰੀ ਹੈ।

### ਮੰਨਣਯੋਗ ਦਸਤਾਵੇਜ਼

ਜਨਮ ਦੀ ਤਾਰੀਖ / ਕਾਨੂੰਨੀ ਮੌਜੂਦਗੀ ਬਾਰੇ ਜਾਂ ਅਸਲੀ ਪੂਰੇ ਨਾਂ ਬਾਬਤ ਮੰਨਣਯੋਗ ਦਸਤਾਵੇਜ਼ ਕਾਉਂਟੀ ਜਾਂ ਸਟੇਟ ਦੁਆਰਾ ਜਾਰੀ ਕੀਤੇ ਜਾਂਦੇ ਹਨ। ਇਹ ਦਸਤਾਵੇਜ਼ ਓਰਿਜਨਲ ਦੀ ਤਸਦੀਕ ਕੀਤੀ ਹੋਈ ਨਕਲ ਹੁੰਦੀ ਹੈ (ਓਰਿਜਨਲ ਹਮੇਸ਼ਾ ਕਾਉਂਟੀ ਜਾਂ ਸਟੇਟ ਦੁਆਰਾ ਆਪਣੇ ਕੋਲ ਰਖਿਆ ਜਾਂਦਾ ਹੈ) ਅਤੇ ਇਸ ਦੇ ਉੱਪਰ ਸੀਲ ਦਾ ਚਿੰਨ੍ਹ ਜਾਂ ਮੁਹਰ ਦੀ ਓਰਿਜਨਲ ਛਾਪ ਹੁੰਦੀ ਹੈ। ਇਹ ਤਸਦੀਕ-ਸ਼ੁਦਾ ਕਾਪੀ ਤੁਹਾਨੂੰ ਵਾਪਸ ਕਰ ਦਿੱਤੀ ਜਾਵੇਗੀ। ਜੇ ਤੁਸੀਂ ਤਸਦੀਕ-ਸ਼ੁਦਾ ਕਾਪੀ ਦੀ ਨਕਲ ਬਣਾਉਂਦੇ ਹੋ ਤਾਂ DMV ਉਸਨੂੰ ਤੁਹਾਡੀ ਜਨਮ ਦੀ ਤਾਰੀਖ / ਕਾਨੂੰਨੀ ਮੌਜੂਦਗੀ ਦੀ ਜਾਂ ਤੁਹਾਡੇ ਅਸਲੀ ਪੂਰੇ ਨਾਂ ਦੀ ਜਾਂਚ ਕਰਨ ਲਈ ਸਵੀਕਾਰ ਨਹੀਂ ਕਰੇਗਾ।

**ਜਨਮ ਦੀ ਤਾਰੀਖ / ਕਾਨੂੰਨੀ ਮੌਜੂਦਗੀ ਬਾਰੇ** ਕੁਝ ਮੰਨਣਯੋਗ ਦਸਤਾਵੇਜ਼ ਹਨ: ਯੂ.ਐਸ. ਜਨਮ ਸਰਟੀਫੀਕੇਟ, ਇੰਡੀਅਨ ਬਲੱਡ ਡਿਗਰੀ ਦਾ ਸਬੂਤ, ਯੂ.ਐਸ. ਪਾਸਪੋਰਟ, ਯੂ.ਐਸ. ਫੌਜ ਦੇ ਪੱਛਾਣ ਕਾਰਡ, ਨਾਗਰੀਕਰਨ (ਨੈਚੁਰਲਾਈਜ਼ੇਸ਼ਨ) ਦਾ ਸਰਟੀਫੀਕੇਟ, ਸਥਾਈ ਵਾਸੀ ਹੋਣ ਦਾ ਕਾਰਡ, ਜਾਂ ਵਿਦੇਸ਼ੀ ਪਾਸਪੋਰਟ, ਜਾਂ ਵੈਧ I-94 ਦੇ ਨਾਲ ਮੈਕਸਿਕੋ ਦੀ ਸੀਮਾ ਪਾਰ ਕਰਨ ਦਾ ਕਾਰਡ।

ਤੁਹਾਡੇ ਸੋਸ਼ਲ ਸਿਕਿਉਰਿਟੀ ਨੰਬਰ ਦੀ ਜਾਂਚ ਸੋਸ਼ਲ ਸਿਕਿਉਰਿਟੀ ਐਡਮਿਨਿਸਟ੍ਰੇਸ਼ਨ ਕੋਲੋਂ ਕੀਤੀ ਜਾਵੇਗੀ।

**ਅਸਲੀ ਪੂਰੇ ਨਾਂ ਦੀ ਜਾਂਚ ਲਈ ਦਸਤਾਵੇਜ਼ ਹਨ:**

- ਗੋਦ ਲੈਣ ਬਾਬਤ ਦਸਤਾਵੇਜ਼ ਜਿਸ ਵਿੱਚ ਗੋਦ ਲੈਣ ਦੇ ਨਤੀਜੇ ਦੇ ਤੌਰ ਤੇ ਤੁਹਾਡਾ ਕਾਨੂੰਨੀ ਨਾਂ ਲਿਖਿਆ ਹੋਵੇ।
- ਨਾਂ ਬਦਲਣ ਬਾਬਤ ਦਸਤਾਵੇਜ਼ ਜਿਸ ਵਿੱਚ ਤੁਹਾਡਾ ਕਾਨੂੰਨੀ ਨਾਂ, ਤਬਦੀਲੀ ਤੋਂ ਪਹਿਲਾਂ ਅਤੇ ਤਬਦੀਲੀ ਦੇ ਬਾਅਦ, ਦਿੱਤਾ ਹੋਵੇ।
- ਵਿਆਹ ਦਾ ਸਰਟੀਫੀਕੇਟ।
- ਘਰੇਲੂ ਪਾਰਟਨਰਸ਼ਿਪ ਬਣਾਉਣ ਦੀ ਤਸਦੀਕ ਕਰਨ ਵਾਲਾ ਸਰਟੀਫੀਕੇਟ, ਬਿਆਨ ਜਾਂ ਰਜਿਸਟ੍ਰੇਸ਼ਨ ਦਾ ਸਰਟੀਫੀਕੇਟ
- ਵਿਆਹ ਦੀ ਸਮਾਪਤੀ ਬਾਬਤ ਦਸਤਾਵੇਜ਼, ਜਿਸ ਵਿੱਚ ਕਾਨੂੰਨੀ ਕਾਰਵਾਈ ਦੇ ਨਤੀਜੇ ਵਜੋਂ ਤੁਹਾਡਾ ਕਾਨੂੰਨੀ ਨਾਂ ਦਿੱਤਾ ਹੋਵੇ।

## ਬੇਸਿਕ ਸ਼੍ਰੇਣੀ C ਦੇ ਡਰਾਈਵਰ ਲਾਈਸੈਂਸ ਲਈ ਅਰਜ਼ੀ ਦੇਣ ਲਈ ਜ਼ਰੂਰੀ ਗੱਲਾਂ

ਡਰਾਈਵਰ ਲਾਈਸੈਂਸ ਲਈ ਅਰਜ਼ੀ ਦੇਣ ਵਾਸਤੇ ਤੁਹਾਡੇ ਲਈ ਇਹ ਕੰਮ ਕਰਨੇ ਜ਼ਰੂਰੀ ਹਨ:

- DMV ਦੀ ਅਰਜ਼ੀ ਦਾ ਫਾਰਮ (DL 44) ਭਰ ਕੇ ਜਮ੍ਹਾਂ ਕਰਾਉ। ਇਸ ਫਾਰਮ ਤੇ ਦਸਤਖਤ ਕਰਨ ਦਾ ਮਤਲਬ ਇਹ ਹੈ ਕਿ ਜਦੋਂ ਪੀਸ ਅਫਸਰ ਮੰਗ ਕਰੇ ਤੁਸੀਂ ਆਪਣੇ ਲਹੂ ਵਿੱਚ ਅਲਕੋਹਲ ਜਾਂ ਨਸ਼ੀਲੀ ਦਵਾਈਆਂ ਦੀ ਮਾਤਰਾ ਪਤਾ ਕਰਨ ਲਈ ਰਸਾਇਣਕ ਟੈਸਟ ਕਰਵਾਉਣ ਲਈ ਰਾਜ਼ੀ ਹੋ। ਜੇ ਤੁਸੀਂ ਇਸ ਬਿਆਨ ਤੇ ਦਸਤਖਤ ਨਹੀਂ ਕਰਦੇ ਤਾਂ DMV ਤੁਹਾਨੂੰ ਪਰਮਿਟ ਜਾਂ ਲਾਈਸੈਂਸ ਜਾਰੀ ਨਹੀਂ ਕਰੇਗਾ।
- ਜਨਮ ਦੀ ਤਾਰੀਖ / ਕਾਨੂੰਨੀ ਮੌਜੂਦਗੀ ਬਾਰੇ ਕੋਈ ਮੰਨਣਯੋਗ ਦਸਤਾਵੇਜ਼ ਪੇਸ਼ ਕਰੋ।

- ਆਪਣਾ ਅਸਲੀ ਪੂਰਾ ਨਾਂ ਦਿਉ।
- ਆਪਣਾ ਸੋਸ਼ਲ ਸਿਕਿਉਰਿਟੀ ਨੰਬਰ ਦਿਉ। ਇਸ ਦੀ ਜਾਂਚ ਸੋਸ਼ਲ ਸਿਕਿਉਰਿਟੀ ਐਡਮਿਨਿਸਟ੍ਰੇਸ਼ਨ ਕੋਲੋਂ ਕੀਤੀ ਜਾਵੇਗੀ।
- ਜਦੋਂ ਤੁਸੀਂ ਨਵੀਂ ਸ਼੍ਰੇਣੀ ਦੇ ਪਰਮਿਟ ਜਾਂ ਲਾਈਸੈਂਸ ਲਈ ਜਾਂ ਸ਼੍ਰੇਣੀ ਦੀ ਤਬਦੀਲੀ ਲਈ ਅਰਜ਼ੀ ਦੇਵੋ ਤਾਂ $28 ਅਰਜ਼ੀ ਦੀ ਫੀਸ ਜਮ੍ਹਾਂ ਕਰਾਉ। ਇਹ ਪੈਸਾ ਵਾਪਸ ਨਹੀਂ ਕੀਤਾ ਜਾਵੇਗਾ। ਇਹ ਫੀਸ 12 ਮਹੀਨੇ ਲਈ ਵੈਧ ਰਹੇਗੀ ਅਤੇ ਇਸ ਦੌਰਾਨ ਤੁਸੀਂ, ਜੇ ਲੋੜ ਹੋਵੇ, ਕਾਨੂੰਨਾਂ ਬਾਬਤ ਲੋੜੀਂਦੇ ਟੈਸਟ ਤਿੰਨ ਵਾਰੀ ਦੇ ਸਕਦੇ ਹੋ। ਇਹ ਫੀਸ ਸਿਖਲਾਈ ਪਰਮਿਟ (ਇੰਸਟ੍ਰਕਸ਼ਨ ਪਰਮਿਟ) ਅਤੇ ਡਰਾਈਵਰ ਲਾਈਸੈਂਸ ਦੋਨਾਂ ਲਈ ਇਕੱਠੀ ਹੈ, ਜੇ ਤੁਸੀਂ ਇਹ ਦੋਵੇਂ 12 ਮਹੀਨੇ ਦੇ ਅੰਦਰ ਪਾਸ ਕਰ ਲੈਂਦੇ ਹੋ। ਜੇ ਅਰਜ਼ੀ ਦੀ ਮਿਆਦ ਪੂਰੀ ਹੋ ਜਾਂਦੀ ਹੈ ਤਾਂ ਤੁਹਾਨੂੰ ਅਰਜ਼ੀ ਦੁਬਾਰਾ ਜਮ੍ਹਾਂ ਕਰਵਾਉਣੀ ਪਵੇਗੀ, ਅਰਜ਼ੀ ਦੀ ਫੀਸ ਦੁਬਾਰਾ ਦੇਣੀ ਪਵੇਗੀ ਅਤੇ ਲੋੜੀਂਦੇ ਟੈਸਟ ਦੁਬਾਰਾ ਦੇਣੇ ਪੈਣਗੇ।
- ਅੱਖਾਂ ਦਾ ਟੈਸਟ ਪਾਸ ਕਰੋ। ਜੇ ਕਿਸੇ ਵਿਅਕਤੀ ਦੀ ਬਿਹਤਰ ਅੱਖ ਦੀ ਵੇਖਣ ਦੀ ਸ਼ਕਤੀ, ਸੋਧ ਕਰਨ ਦੇ ਬਾਅਦ, 20/200 ਜਾਂ ਉਸ ਤੋਂ ਘੱਟ ਹੈ ਤਾਂ ਉਸਨੂੰ ਡਰਾਈਵਰ ਲਾਈਸੈਂਸ ਜਾਰੀ ਨਹੀਂ ਕੀਤਾ ਜਾਵੇਗਾ, ਜਾਂ, ਡਰਾਈਵਰ ਲਾਈਸੈਂਸ ਦੇ ਲਾਇਕ ਹੋਣ ਲਈ ਉਸਨੂੰ ਬਾਇਓਪਟਿਕ ਟੈਲੀਸਕੋਪਿਕ ਜਾਂ ਇਹੋ ਜਿਹੇ ਦੂਜੇ ਲੈਂਸਾਂ ਦੀ ਵਰਤੋਂ ਕਰਨੀ ਪਵੇਗੀ।
- ਆਪਣੀ ਤਸਵੀਰ ਖਿਚਵਾਉ।
- ਆਪਣੇ ਅੰਗੂਠੇ ਦੀ ਛਾਪ ਦਿਉ।

## ਬਾਲਗਾਂ ਦੇ ਪਰਮਿਟ ਲਈ ਜ਼ਰੂਰੀ ਗੱਲਾਂ

ਜੇ ਤੁਹਾਡੀ ਉਮਰ 18 ਸਾਲ ਹੈ, ਤੁਸੀਂ ਅਰਜ਼ੀ ਦੀਆਂ ਸ਼ਰਤਾਂ ਪੂਰੀਆਂ ਕਰਦੇ ਹੋ ਅਤੇ ਟੈਸਟ ਪਾਸ ਕਰ ਲੈਂਦੇ ਹੋ ਤਾਂ ਤੁਹਾਨੂੰ ਕੈਲੀਫੋਰਨੀਆ ਡਰਾਈਵਰ ਲਾਈਸੈਂਸ ਦਿੱਤਾ ਜਾ ਸਕਦਾ ਹੈ। ਉਮਰ ਦੀ ਕੋਈ ਉਪਰਲੀ ਸੀਮਾ ਨਹੀਂ ਹੈ। ਜੇ ਤੁਸੀਂ ਪੇਸ਼ਾਵਰ ਡਰਾਈਵਰ ਦੀ ਸਿੱਖਿਆ ਅਤੇ ਡਰਾਈਵਰ ਦੀ ਟ੍ਰੇਨਿੰਗ ਪ੍ਰਾਪਤ ਕਰਨਾ ਚਾਹੁੰਦੇ ਹੋ ਤਾਂ ਸਫਾ 63 ਵੇਖੋ।

ਗੱਡੀ ਚਲਾਉਣਾ ਸਿੱਖਦੇ ਸਮੇਂ ਤੁਹਾਡੇ ਕੋਲ ਸਿਖਲਾਈ ਪਰਮਿਟ ("ਇੰਸਟ੍ਰਕਸ਼ਨ ਪਰਮਿਟ") ਹੋਣਾ ਜ਼ਰੂਰੀ ਹੈ। ਤੁਹਾਡੇ ਨਾਲ ਬੈਠੇ ਡਰਾਈਵਰ ਦੀ ਉਮਰ 18 ਸਾਲ ਜਾਂ ਉਸ ਤੋਂ ਵੱਧ ਹੋਣੀ ਚਾਹੀਦੀ ਹੈ ਅਤੇ ਉਸ ਕੋਲ ਵੈਧ ਕੈਲੀਫੋਰਨੀਆ ਡਰਾਈਵਰ ਲਾਈਸੈਂਸ ਹੋਣਾ ਚਾਹੀਦਾ ਹੈ। ਇਹ ਵਿਅਕਤੀ ਤੁਹਾਡੇ ਨਾਲ ਗੱਡੀ ਵਿੱਚ ਹੋਣਾ ਚਾਹੀਦਾ ਹੈ ਅਤੇ ਇੰਨਾਂ ਨੇੜੇ ਹੋਣਾ ਚਾਹੀਦਾ ਹੈ ਕਿ ਕਿਸੇ ਵੀ ਵੇਲੇ ਗੱਡੀ ਦਾ ਕੰਟਰੋਲ ਆਪਣੇ ਹੱਥ ਵਿੱਚ ਲੈ ਸਕੇ। ਸਿਖਲਾਈ ਪਰਮਿਟ ਤੁਹਾਨੂੰ ਇਕੱਲੇ ਗੱਡੀ ਚਲਾਉਣ ਦੀ ਇਜਾਜ਼ਤ ਨਹੀਂ ਦੇਂਦਾ, ਗੱਡੀ ਚਲਾਉਣ ਦਾ ਟੈਸਟ ਦੇਣ ਲਈ DMV ਆਉਣ ਲਈ ਵੀ ਨਹੀਂ।

ਜੇ ਤੁਹਾਡੇ ਕੋਲ ਮੋਟਰਸਾਈਕਲ ਪਰਮਿਟ ਹੈ ਤਾਂ ਤੁਸੀਂ ਕਿਸੇ ਹੋਰ ਸਵਾਰੀ ਨੂੰ ਨਾਲ ਬਿਠਾ ਨਹੀਂ ਸਕਦੇ, ਸਿਰਫ ਦਿਨ ਦੀ ਰੋਸ਼ਨੀ ਵਿੱਚ ਗੱਡੀ ਚਲਾ ਸਕਦੇ ਹੋ ਅਤੇ ਫਰੀਵੇ ਤੇ ਗੱਡੀ ਨਹੀਂ ਚਲਾ ਸਕਦੇ।

ਪਰਮਿਟ ਲੈਣ ਲਈ ਜ਼ਰੂਰੀ ਹੈ ਕਿ:

- ਤੁਹਾਡੀ ਉਮਰ ਘੱਟੋ-ਘੱਟ 18 ਸਾਲ ਹੋਵੇ।
- ਤੁਸੀਂ ਅਰਜ਼ੀ ਦੀਆਂ ਸ਼ਰਤਾਂ ਪੂਰੀਆਂ ਕਰੋ।
- ਟ੍ਰੈਫਿਕ ਦੇ ਕਾਨੂੰਨਾਂ ਅਤੇ ਸੜਕ ਦੇ ਚਿੰਨ੍ਹਾਂ ਬਾਬਤ ਟੈਸਟ ਪਾਸ ਕਰੋ।

## ਬਾਲਗਾਂ ਦੇ ਲਾਈਸੈਂਸ ਲਈ ਜ਼ਰੂਰੀ ਗੱਲਾਂ

ਜੇ ਤੁਸੀਂ ਪਹਿਲਾਂ ਕਦੇ ਲਾਈਸੈਂਸ ਪ੍ਰਾਪਤ ਨਹੀਂ ਕੀਤਾ, ਤਾਂ ਜ਼ਰੂਰੀ ਹੈ ਕਿ:

- ਤੁਹਾਡੀ ਉਮਰ ਘੱਟੋ-ਘੱਟ 18 ਸਾਲ ਹੋਵੇ।
- ਤੁਸੀਂ ਪਰਮਿਟ ਲਈ ਲੋੜੀਂਦੀ ਸਾਰੀ ਕਾਰਵਾਈ ਪੂਰੀ ਕਰੋ।
- ਆਪਣਾ ਸਿਖਲਾਈ ਪਰਮਿਟ ਆਪਣੇ ਨਾਲ ਲਿਆਉ।
- ਸਟੀਅਰਿੰਗ ਵ੍ਹੀਲ ਦੇ ਪਿੱਛੇ ਬੈਠ ਕੇ ਗੱਡੀ ਚਲਾਉਣ ਦਾ ਟੈਸਟ ਪਾਸ ਕਰੋ। ਜੇ ਤੁਸੀਂ ਗੱਡੀ ਚਲਾਉਣ ਦੇ ਪਹਿਲੇ ਟੈਸਟ ਵਿੱਚ ਫੇਲ੍ਹ ਹੋ ਜਾਂਦੇ ਹੋ ਤਾਂ ਦੂਜੀ ਜਾਂ ਤੀਜੀ ਕੋਸ਼ਿਸ਼ ਕਰਨ ਲਈ ਤੁਹਾਨੂੰ $6 ਰੀਟੈਸਟ ਫੀਸ ਭਰਨੀ ਪਵੇਗੀ ਅਤੇ ਟੈਸਟ ਦੁਬਾਰਾ ਦੇਣ ਲਈ ਅਗਲੇ ਦਿਨ ਤਕ ਜਾਂ ਜਦੋਂ ਅਗਲੀ ਅਪੁਆਇੰਟਮੈਂਟ ਮਿਲ ਸਕੇ, ਇੰਤਜ਼ਾਰ ਕਰਨਾ ਪਵੇਗਾ।

ਜੇ ਤੁਹਾਡੇ ਕੋਲ ਸਾਡੀ ਸਟੇਟ ਤੋਂ ਬਾਹਰ ਦਾ ਜਾਂ ਕਿਸੇ ਹੋਰ ਦੇਸ਼ ਦਾ ਲਾਈਸੈਂਸ ਹੈ ਤਾਂ ਜ਼ਰੂਰੀ ਹੈ ਕਿ:

- ਤੁਹਾਡੀ ਉਮਰ ਘੱਟੋ-ਘੱਟ 18 ਸਾਲ ਹੋਵੇ।
- ਪਰਮਿਟ ਲਈ ਲੋੜੀਂਦੀ ਸਾਰੀ ਕਾਰਵਾਈ ਪੂਰੀ ਕਰੋ। (ਜੇ ਤੁਹਾਡੀਆਂ ਦੋਨਾਂ ਅੱਖਾਂ ਦੀ ਇਕੱਠੇ ਵੇਖਣ ਦੀ ਸ਼ਕਤੀ 20/70 ਤੋਂ ਘੱਟ ਹੈ ਤਾਂ ਤੁਹਾਨੂੰ ਟੈਂਪਰੇਰੀ ਲਾਈਸੈਂਸ ਜਾਰੀ ਨਹੀਂ ਕੀਤਾ ਜਾਵੇਗਾ।)
- ਸਾਡੀ ਸਟੇਟ ਤੋਂ ਬਾਹਰ ਬਣਿਆ ਵੈਧ ਲਾਈਸੈਂਸ ਸਾਨੂੰ ਦੇ ਦਿਉ। ਸਾਡੀ ਸਟੇਟ ਤੋਂ ਬਾਹਰ ਬਣੇ ਲਾਈਸੈਂਸ ਨੂੰ ਰੱਦ ਕਰਕੇ ਤੁਹਾਨੂੰ ਵਾਪਸ ਕਰ ਦਿੱਤਾ ਜਾਵੇਗਾ ਬਸ਼ਰਤੇ ਕਿ ਤੁਸੀਂ ਕਮੱਰਸ਼ਲ ਲਾਈਸੈਂਸ ਲਈ ਅਰਜ਼ੀ ਨਾ ਦੇ ਰਹੇ ਹੋਵੋ।

  **ਨੋਟ:** ਸਾਡੀ ਸਟੇਟ ਤੋਂ ਬਾਹਰ ਜਾਂ ਯੂ.ਐਸ. ਦੀ ਧਰਤੀ ਤੇ ਬਣੇ ਲਾਈਸੈਂਸ ਵਾਲੇ ਵਿਅਕਤੀਆਂ ਲਈ ਆਮ ਤੌਰ ਤੇ ਗੱਡੀ ਚਲਾਉਣ ਦੇ ਟੈਸਟ ਦੀ ਛੋਟ ਦੇ ਦਿੱਤੀ ਜਾਂਦੀ ਹੈ। ਪਰ ਡਿਪਾਰਟਮੈਂਟ **ਕਿਸੇ** ਵੀ ਤਰ੍ਹਾਂ ਦੀ ਅਰਜ਼ੀ ਲਈ ਟੈਸਟ ਦੀ ਮੰਗ ਕਰ ਸਕਦਾ ਹੈ। ਦੇਸ਼ ਦੇ ਬਾਹਰ ਬਣੇ ਲਾਈਸੈਂਸਾਂ ਵਾਲੇ ਵਿਅਕਤੀਆਂ ਲਈ ਗੱਡੀ ਚਲਾਉਣ ਦੇ ਟੈਸਟ *ਜ਼ਰੂਰੀ* ਹਨ।

# ਟੈਸਟ ਦੀ ਕਾਰਵਾਈ

## ਟੈਸਟ ਕਿੱਥੇ ਦੇਣੇ ਹਨ?

ਲਿਖਤ ਟੈਸਟ, ਅੱਖਾਂ ਦਾ ਟੈਸਟ ਅਤੇ ਗੱਡੀ ਚਲਾਉਣ ਦਾ ਟੈਸਟ ਤੁਸੀਂ DMV ਦੇ ਕਿਸੇ ਵੀ ਅਜੇਹੇ ਦਫਤਰ ਵਿੱਚ ਦੇ ਸਕਦੇ ਹੋ ਜਿੱਥੇ ਡਰਾਈਵਰ ਲਾਈਸੈਂਸ ਸੇਵਾਵਾਂ ਮੌਜੂਦ ਹਨ। ਲਿਖਤ ਟੈਸਟ ਅਤੇ ਅੱਖਾਂ ਦੀ ਜਾਂਚ ਦੀ ਲੋੜ ਉਦੋਂ ਪੈਂਦੀ ਹੈ ਜਦੋਂ ਤੁਸੀਂ ਓਰਿਜਨਲ ਲਾਈਸੈਂਸ ਲਈ ਜਾਂ ਦੂਜੀ ਉੱਚੀ ਸ਼੍ਰੇਣੀ ਦੇ ਲਾਈਸੈਂਸ ਲਈ ਅਰਜ਼ੀ ਦੇਂਦੇ ਹੋ। ਹਰ ਤਰ੍ਹਾਂ ਦੀਆਂ DMV ਸੇਵਾਵਾਂ ਲਈ ਅਪੁਆਇੰਟਮੈਂਟ ਮਿਲ ਸਕਦੀ ਹੈ। **ਆਮ ਤੌਰ ਤੇ ਗੱਡੀ ਚਲਾਉਣ ਦੇ ਕਿਸੇ ਵੀ ਟੈਸਟ ਨੂੰ ਦੇਣ ਲਈ ਅਪੁਆਇੰਟਮੈਂਟ ਲੈਣ ਦੀ ਲੋੜ ਪੈਂਦੀ ਹੈ।**

## DMV ਦੁਆਰਾ ਲਏ ਜਾਣ ਵਾਲੇ ਟੈਸਟ

ਡਰਾਈਵਰ ਲਾਈਸੈਂਸ ਲਈ ਲਏ ਜਾਣ ਵਾਲੇ ਤੁਹਾਡੇ ਟੈਸਟਾਂ ਵਿੱਚ ਸ਼ਾਮਲ ਹਨ:

- ਅੱਖਾਂ ਦੀ ਜਾਂਚ। (ਆਪਣੀ ਐਨਕ ਲੈ ਕੇ ਆਉ।)
- ਟ੍ਰੈਫਿਕ ਦੇ ਕਾਨੂੰਨਾਂ, ਸੜਕਾਂ ਦੇ ਚਿੰਨ੍ਹਾਂ, ਅਤੇ ਗੱਡੀ ਚਲਾਉਣ ਵੇਲੇ ਸੁਰੱਖਿਆ ਨੇਮਾਂ ਦਾ ਟੈਸਟ। (ਇਹ ਕਿਤਾਬ ਤੁਹਾਡੀ ਮਦਦ ਕਰੇਗੀ। ਇਸ ਨੂੰ ਪੜ੍ਹੋ।)
- ਜੇ ਲੋੜ ਹੋਵੇ, ਤਾਂ ਗੱਡੀ ਚਲਾਉਣ ਦਾ ਟੈਸਟ। ਗੱਡੀ ਚਲਾਉਣ ਦੇ ਟੈਸਟ ਲਈ ਆਪਣੇ ਨਾਲ ਲੈ ਕੇ ਆਉ:
  - ਆਪਣਾ ਪੁਰਾਣਾ ਲਾਈਸੈਂਸ ਜਾਂ ਸਿਖਲਾਈ ਪਰਮਿਟ, ਜੇ ਤੁਹਾਡੇ ਕੋਲ ਹੈ।
  - ਲਾਈਸੈਂਸ ਵਾਲਾ ਡਰਾਈਵਰ।
  - ਇਸ ਗੱਲ ਦਾ ਸਬੂਤ ਕਿ ਗੱਡੀ ਦਾ ਸਹੀ ਬੀਮਾ ਹੋਇਆ ਹੋਇਆ ਹੈ।
  - ਕੋਈ ਗੱਡੀ ਜਿਹੜੀ ਚਲਾਉਣ ਵਿੱਚ ਸੁਰੱਖਿਅਤ ਹੋਵੇ ਅਤੇ ਜਿਸਦੀ ਅਗਲੀ ਅਤੇ ਪਿਛਲੀ ਲਾਈਸੈਂਸ ਪਲੇਟ ਨਜ਼ਰ ਆਉਂਦੀ ਹੋਵੇ। ਗੱਡੀ ਦੀਆਂ ਬ੍ਰੇਕ ਲਾਈਟਾਂ, ਹੌਰਨ ਅਤੇ ਬਿਜਲੀ ਦੇ ਸਿਗਨਲ ਸਹੀ ਕੰਮ ਕਰਨੇ ਚਾਹੀਦੇ ਹਨ, ਅਤੇ ਉਸਦੇ ਟਾਇਰ ਘੱਸੇ ਹੋਏ ਨਹੀਂ ਹੋਣੇ ਚਾਹੀਦੇ। ਡਰਾਈਵਰ ਦੀ ਪਾਸੇ ਵਾਲੀ ਬਾਰੀ ਥੱਲੇ ਖੁੱਲ੍ਹਣੀ ਚਾਹੀਦੀ

ਹੈ। ਗੱਡੀ ਦੇ ਅਗਲੇ ਸ਼ੀਸ਼ੇ (ਵਿੰਡਸ਼ੀਲਡ) ਰਾਹੀਂ ਬਾਹਰਲਾ ਸਭ ਕੁਝ ਬਿਨਾ ਰੁਕਾਵਟ ਨਜ਼ਰ ਆਉਣਾ ਚਾਹੀਦਾ ਹੈ ਅਤੇ ਪਿਛਲੇ ਪਾਸੇ ਦਾ ਨਜ਼ਾਰਾ ਵੇਖਣ ਲਈ ਦੋ ਸ਼ੀਸ਼ੇ (ਜਿਨ੍ਹਾਂ ਵਿੱਚੋਂ ਇੱਕ ਗੱਡੀ ਤੇ ਬਾਹਰ ਖੱਬੇ ਪਾਸੇ ਲਗਿਆ ਹੋਵੇ) ਲਗੇ ਹੋਣੇ ਚਾਹੀਦੇ ਹਨ।

ਤੁਹਾਨੂੰ ਗੱਡੀ ਦੀਆਂ ਅਗਲੀਆਂ ਬੱਤੀਆਂ, ਵਿੰਡਸ਼ੀਲਡ ਸਾਫ ਕਰਨ ਵਾਲੇ ਵਾਈਪਰਾਂ, ਡਿਫਰੌਸਟਰ ਅਤੇ ਐਮਰਜੈਂਸੀ ਫਲੈਸ਼ਰਾਂ ਦੇ ਸਵਿੱਚ/ਬਟਨ ਲੱਭਣ ਲਈ ਆਖਿਆ ਜਾਵੇਗਾ। ਤੁਹਾਨੂੰ ਇਹ ਵਿਖਾਉਣਾ ਪਵੇਗਾ ਕਿ ਪਾਰਕਿੰਗ ਬ੍ਰੇਕਾਂ ਦੀ ਵਰਤੋਂ ਕਿਵੇਂ ਕਰਨੀ ਹੈ। ਤੁਹਾਨੂੰ ਇਹ ਵੀ ਵਿਖਾਉਣਾ ਪਵੇਗਾ ਕਿ ਤੁਹਾਡੀ ਕਾਰ ਦਾ ਸਹੀ ਤਰੀਕੇ ਨਾਲ ਬੀਮਾ ਹੋਇਆ ਹੋਇਆ ਹੈ। ਜੇ ਤੁਸੀਂ ਗੱਡੀ ਚਲਾਉਣ ਦੇ ਟੈਸਟ ਲਈ ਕਿਰਾਏ ਦੀ ਕਾਰ ਲੈਂਦੇ ਹੋ ਤਾਂ ਇਕਰਾਰਨਾਮੇ ਵਿੱਚ ਡਰਾਈਵਰ ਦੇ ਨਾਂ ਦਾ ਬੀਮਾ ਹੋਇਆ ਵਿਖਾਇਆ ਜਾਣਾ ਚਾਹੀਦਾ ਹੈ। ਤੁਹਾਡੇ ਲਈ ਸੀਟ ਦੀ ਪੇਟੀ (ਸੀਟ ਬੈਲਟ) ਲਗਾਉਣੀ ਵੀ ਜ਼ਰੂਰੀ ਹੈ।

**ਨੋਟ:** ਜੇ ਉੱਪਰਲੀਆਂ ਸ਼ਰਤਾਂ ਪੂਰੀਆਂ ਨਹੀਂ ਹੁੰਦੀਆਂ ਜਾਂ ਜੇ ਤੁਸੀਂ ਗੱਡੀ ਚਲਾਉਣ ਦੇ ਟੈਸਟ ਦੇ ਦੌਰਾਨ ਸੀਟ ਦੀ ਪੇਟੀ ਲਗਾਉਣ ਤੋਂ ਇਨਕਾਰ ਕਰ ਦੇਂਦੇ ਹੋ, ਤਾਂ ਇਸ ਟੈਸਟ ਨੂੰ ਮੁਲਤਵੀ ਕਰ ਦਿੱਤਾ ਜਾਵੇਗਾ।

ਹੋਰ ਜਾਣਕਾਰੀ ਲਈ ਵੇਖੋ: "ਫਾਸਟ ਫੈਕਟਸ" ਦਾ ਕਿਤਾਬਚਾ - FFDL 22 "ਗੱਡੀ ਚਲਾਉਣ ਦੇ ਟੈਸਟ ਲਈ ਤਿਆਰੀ ਕਿਵੇਂ ਕੀਤੀ ਜਾਵੇ?" (ਜੋ ਤੁਹਾਨੂੰ ਔਨਲਾਈਨ ਅਤੇ ਤੁਹਾਡੇ ਲੋਕਲ ਫੀਲਡ ਆਫਿਸ ਵਿੱਚ ਮਿਲ ਸਕਦਾ ਹੈ।)

## ਸੀਟ ਪੇਟੀਆਂ

ਸੀਟ ਦੀਆਂ ਪੇਟੀਆਂ - ਗੋਦੀ ਵਾਲੀ ਪੇਟੀ ਅਤੇ ਮੋਢੇ ਦਾ ਸਾਜ਼, ਦੋਨੋਂ - ਸਹੀ ਕੰਮ ਕਰਨ ਦੀ ਹਾਲਤ ਵਿੱਚ ਹੋਣੀਆਂ ਚਾਹੀਦੀਆਂ ਹਨ। ਤੁਸੀਂ ਆਪਣੀ ਗੱਡੀ ਨੂੰ ਉਸ ਸਮੇਂ ਤਕ ਨਹੀਂ ਚਲਾ ਸਕਦੇ ਜਦੋਂ ਤੀਕਰ ਤੁਸੀਂ ਅਤੇ 16 ਸਾਲ ਜਾਂ ਵੱਧ ਉਮਰ ਅਤੇ 60 ਪੌਂਡ ਜਾਂ ਵੱਧ ਭਾਰ ਵਾਲੀਆਂ ਤੁਹਾਡੀਆਂ ਸਾਰੀਆਂ ਸਵਾਰੀਆਂ ਨੇ ਸੀਟ ਪੇਟੀਆਂ ਨਾ ਲਗਾ ਲਈਆਂ ਹੋਣ। ਜੇ ਸੀਟ ਪੇਟੀ ਨਹੀਂ ਲਗੀ ਹੋਵੇਗੀ ਤਾਂ ਤੁਹਾਡੇ ਤੇ ਜੁਰਮਾਨਾ ਕੀਤਾ ਜਾ ਸਕਦਾ ਹੈ। ਜੇ 16 ਸਾਲ ਤੋਂ ਘੱਟ ਉਮਰ ਵਾਲੇ ਯਾਤਰੀ ਨੇ ਸੀਟ ਪੇਟੀ ਨਹੀਂ ਲਗਾਈ ਹੋਈ ਹੈ ਤਾਂ ਵੀ ਡਰਾਈਵਰ ਨੂੰ ਜੁਰਮਾਨਾ ਭਰਨਾ ਪਵੇਗਾ।

ਜੇ ਤੁਹਾਡੀ ਗੱਡੀ ਵਿੱਚ ਸੀਟ ਪੇਟੀਆਂ ਲਗੀਆਂ ਹੋਈਆਂ ਹਨ **ਅਤੇ** ਜੇ ਗੱਡੀ ਵਿੱਚ ਏਅਰ ਬੈਗ ਲਗੇ ਹੋਏ ਹਨ ਤਾਂ ਵੀਂ, ਸੀਟ ਪੇਟੀਆਂ (ਮੋਢੇ ਵਾਲੀ ਪੇਟੀ ਸਮੇਤ) ਦੀ ਹਮੇਸ਼ਾ ਵਰਤੋਂ ਕਰੋ। ਜੇ ਗੱਡੀ ਚਲਾਉਣ ਵੇਲੇ ਤੁਸੀਂ ਸਿਰਫ ਗੋਦੀ ਵਾਲੀ ਪੇਟੀ ਲਗਾਉਂਦੇ ਹੋ ਤਾਂ ਦੁਰਘਟਨਾ ਹੋਣ ਦੀ ਹਾਲਤ ਵਿੱਚ ਤੁਹਾਡੇ ਬਚਣ ਦੀ ਉੱਮੀਦ ਉਸ ਵਿਅਕਤੀ ਦੇ ਮੁਕਾਬਲੇ ਦੁਗਣੀ ਹੋ ਜਾਂਦੀ ਹੈ ਜਿਸਨੇ ਗੋਦੀ ਵਾਲੀ ਪੇਟੀ ਨਹੀਂ ਲਗਾਈ ਹੋਈ ਹੈ। ਜੇ ਤੁਸੀਂ ਗੋਦੀ ਅਤੇ ਮੋਢੇ ਦੀਆਂ ਪੇਟੀਆਂ ਦੋਨੋਂ ਲਗਾਈਆਂ ਹੋਈਆਂ ਹਨ ਤਾਂ ਤੁਹਾਡੇ ਬਚਣ ਦੀ ਉੱਮੀਦ ਤਿੰਨ ਤੋਂ ਚਾਰ ਗੁਣਾ ਵੱਧ ਜਾਂਦੀ ਹੈ।

ਗਰਭਵਤੀ ਔਰਤਾਂ ਨੂੰ ਗੋਦੀ ਵਾਲੀ ਪੇਟੀ ਪੇਟ ਦੇ ਸਭ ਤੋਂ ਹੇਠਲੇ ਹਿੱਸੇ ਤੇ, ਅਤੇ ਮੋਢੇ ਵਾਲੀ ਪੇਟੀ ਛਾਤੀਆਂ ਦੇ ਵਿਚਕਾਰ ਅਤੇ ਪੇਟ ਦੇ ਉਭਾਰ ਦੇ ਇੱਕ ਪਾਸੇ ਲਿਜਾ ਕੇ ਲਗਾਉਣੀ ਚਾਹੀਦੀ ਹੈ।

ਚੇਤਾਵਨੀ: ਸੀਟ ਪੇਟੀਆਂ ਦੀ ਵਰਤੋਂ ਨਾਲ ਦੁਰਘਟਨਾ ਹੋਣ ਤੇ ਤੁਹਾਨੂੰ ਗੱਡੀ ਅੰਦਰੋਂ ਬਾਹਰ ਸੁੱਟੇ ਜਾਣ ਦੀ ਸੰਭਾਵਨਾ ਘੱਟ ਜਾਂਦੀ ਹੈ। ਜੇ ਤੁਸੀਂ ਗੱਡੀ ਵਿੱਚ ਗੋਦੀ ਅਤੇ ਮੋਢੇ ਵਾਲੀਆਂ ਪੇਟੀਆਂ ਨਹੀਂ ਲਗਵਾਉਂਦੇ ਅਤੇ ਉਸਦੀ ਵਰਤੋਂ ਨਹੀਂ ਕਰਦੇ ਤਾਂ ਕਈ ਟੱਕਰਾਂ ਵਿੱਚ ਇਸ ਦੇ ਗੰਭੀਰ ਜਾਂ ਜਾਨਲੇਵਾ ਨਤੀਜੇ ਹੋ ਸਕਦੇ ਹਨ। ਜੇ ਸਿਰਫ ਗੋਦੀ ਵਾਲੀ ਪੇਟੀ ਲਗੀ ਹੋਵੇ ਤਾਂ ਰੀੜ੍ਹ ਦੀ ਹੱਡੀ ਅਤੇ ਪੇਟ ਦੀਆਂ ਸੱਟਾਂ, ਖਾਸ ਤੌਰ ਤੇ ਬੱਚਿਆਂ ਨੂੰ, ਲਗਣ ਦੀ ਸੰਭਾਵਨਾ ਵੱਧ ਜਾਂਦੀ ਹੈ। ਜੇ ਤੁਹਾਡੀ ਗੱਡੀ ਵਿੱਚ ਮੋਢੇ ਵਾਲੀ ਪੇਟੀ ਪਹਿਲਾਂ ਤੋਂ ਨਹੀਂ ਲਗੀ ਹੋਈ ਹੈ ਤਾਂ ਉਹ ਤੁਹਾਡੀ ਗੱਡੀ ਲਈ ਮਿਲ ਸਕਦੀ ਹੈ।

## ਸੀਟ ਪੇਟੀਆਂ ਬਾਰੇ ਕੁਝ ਗਲਤਫਹਿਮੀਆਂ

ਸੀਟ ਪੇਟੀਆਂ ਸੱਟਾਂ ਅਤੇ ਮੌਤ ਤੋਂ ਬਚਾਅ ਕਰ ਸਕਦੀਆਂ ਹਨ। ਕਈ ਘੋਖਾਂ ਅਤੇ ਟੱਕਰਾਂ ਦੇ ਅਸਲੀ ਟੈਸਟਾਂ ਨੇ ਇਹ ਗੱਲ ਸਾਬਤ ਕਰ ਦਿੱਤੀ ਹੈ। ਕੀ ਤੁਸੀਂ ਇਹ ਕਿੱਸੇ ਸੁਣੇ ਹਨ?

- "ਸੀਟ ਪੇਟੀਆਂ ਤੁਹਾਨੂੰ ਕਾਰ ਦੇ ਅੰਦਰ ਫਸਾ ਸਕਦੀਆਂ ਹਨ"। ਅਸਲ ਵਿੱਚ ਸੀਟ ਪੇਟੀ ਖੋਲ੍ਹਣ ਵਿੱਚ ਇੱਕ ਸਕਿੰਟ ਤੋਂ ਵੀ ਘੱਟ ਸਮਾਂ ਲਗਦਾ ਹੈ। ਇਹ ਡਰਾਉਣ ਵਾਲਾ ਕਿੱਸਾ ਆਮ ਤੌਰ ਤੇ ਇੱਕ ਅਜੇਹੀ ਕਾਰ ਦਾ ਵਰਨਨ ਕਰਦਾ ਹੈ ਜਿਸਨੂੰ ਅੱਗ ਲਗ ਗਈ ਅਤੇ ਉਹ ਡੂੰਘੇ ਪਾਣੀ ਵਿੱਚ ਡੁੱਬ ਗਈ। ਸੀਟ ਪੇਟੀ ਤੁਹਾਨੂੰ "ਸੱਟ ਲਗਣ ਅਤੇ ਬੇਹੋਸ਼" ਹੋਣ ਤੋਂ ਬਚਾਉਂਦੀ ਹੈ। ਜੇ ਤੁਸੀਂ ਹੋਸ਼ ਵਿੱਚ ਹੋ ਤਾਂ ਤੁਹਾਡੇ ਬਚਣ ਦੀ ਆਸ ਜ਼ਿਆਦਾ ਹੈ।
- "ਲੰਬੀ ਯਾਤਰਾ ਲਈ ਸੀਟ ਪੇਟੀਆਂ ਚੰਗੀਆਂ ਹਨ, ਪਰ ਸ਼ਹਿਰ ਦੇ ਅੰਦਰ ਗੱਡੀ ਚਲਾਉਣ ਵੇਲੇ ਮੈਨੂੰ ਉਹਨਾਂ ਦੀ ਲੋੜ ਨਹੀਂ"। ਟ੍ਰੈਫਿਕ ਕਾਰਨ ਹੋਣ ਵਾਲੀਆਂ ਮੌਤਾਂ ਵਿੱਚੋਂ ਅੱਧੀਆਂ ਘਰ ਤੋਂ 25 ਮੀਲ ਦੀ ਦੂਰੀ ਦੇ ਅੰਦਰ ਹੁੰਦੀਆਂ ਹਨ। ਆਪਣੀ ਜਾਂ ਆਪਣੀਆਂ ਸਵਾਰੀਆਂ ਦੀ ਜ਼ਿੰਦਗੀ ਨਾਲ ਜੂਆ ਨਾ ਖੇਡੋ। ਜਦੋਂ ਵੀ ਗੱਡੀ ਚਲਾਉ, ਪੇਟੀ ਜ਼ਰੂਰ ਬੰਨ੍ਹੋ।
- "ਟੱਕਰ ਵਿੱਚ ਕਈ ਲੋਕ ਬਾਹਰ ਸੁੱਟੇ ਜਾਂਦੇ ਹਨ ਅਤੇ ਮਾਮੂਲੀ ਸੱਟਾਂ ਨਾਲ ਬੱਚ ਜਾਂਦੇ ਹਨ"। ਜੇ ਤੁਸੀਂ ਕਾਰ ਦੇ ਅੰਦਰ ਰਹਿ ਜਾਂਦੇ ਹੋ ਤਾਂ ਤੁਹਾਡੇ ਬਚਣ ਦੀ ਸੰਭਾਵਨਾ ਪੰਜ ਗੁਣਾ ਜ਼ਿਆਦਾ ਹੋ ਜਾਂਦੀ ਹੈ। ਸੀਟ ਪੇਟੀ ਤੁਹਾਨੂੰ ਦੂਜੀਆਂ ਗੱਡੀਆਂ ਦੇ ਥੱਲੇ ਸੁੱਟੇ ਜਾਣ ਤੋਂ ਬਚਾਉਂਦੀ ਹੈ।
- "ਮੈਨੂੰ ਸਿਰਫ ਸਟੋਰ ਤਕ ਜਾਣਾ ਹੈ। ਮੇਰੇ ਛੋਟੇ ਭਰਾ ਜਾਂ ਭੈਣ ਨੂੰ ਬੱਚਿਆਂ ਵਾਲੀ ਕਾਰ ਸੀਟ ਦੀ ਲੋੜ ਨਹੀਂ ਹੈ। ਕੌਣ ਇੰਨਾਂ ਝੰਜਟ ਕਰੇ"। ਬੱਚਿਆਂ ਦੀ ਰੋਕੀ ਜਾ ਸਕਣ ਵਾਲੀ ਮੌਤ ਦੇ ਕਾਰਨਾਂ ਵਿੱਚ ਪਹਿਲੇ ਨੰਬਰ ਤੇ ਕਾਰ ਦੁਰਘਟਨਾਵਾਂ ਹਨ। ਉਹਨਾਂ ਨੂੰ ਕਿਸੇ ਮਨਜ਼ੂਰਸ਼ੁਦਾ ਸੁਰੱਖਿਆ ਸੀਟ ਵਿੱਚ ਪੇਟੀ ਲਗਾ ਕੇ ਬਿਠਾਉ। ਉਹ ਇਸ ਦੇ ਯੋਗ ਹਨ ਅਤੇ ਕਾਨੂੰਨ ਵੀ ਇਹੀ ਮੰਗ ਕਰਦਾ ਹੈ ਕਿ ਤੁਸੀਂ ਅਜੇਹਾ ਕਰੋ।

ਤਸਵੀਰਾਂ ਇਹ ਵਿਖਾਉਂਦੀਆਂ ਹਨ ਕਿ ਦੁਰਘਟਨਾ ਵਿੱਚ ਕੀ ਹੋ ਸਕਦਾ ਹੈ। ਤੁਹਾਡੀ ਕਾਰ ਰੁਕ ਜਾਂਦੀ ਹੈ ਪਰ ਤੁਸੀਂ ਉਸੇ ਰਫਤਾਰ ਨਾਲ ਤਦੋਂ ਤੀਕਰ ਚਲਦੇ ਜਾਂਦੇ ਹੋ ਜਦੋਂ ਤੀਕਰ ਤੁਸੀਂ ਡੈਸ਼ਬੋਰਡ ਜਾਂ ਵਿੰਡਸ਼ੀਲਡ ਨਾਲ ਜਾਕੇ ਨਹੀਂ ਟਕਰਾਂਦੇ। 30 ਮੀਲ ਫੀ ਘੰਟਾ ਦੀ ਰਫਤਾਰ ਤੇ ਇਹ ਉਸੇ ਤਰ੍ਹਾਂ ਹੈ ਜਿਵੇਂ ਤਿੰਨ-ਮੰਜ਼ਲਾ ਬਿਲਡਿੰਗ ਦੇ ਉੱਪਰੋਂ ਥੱਲੇ ਜ਼ਮੀਨ ਤੇ ਡਿੱਗਣਾ।







ਜੇ ਤੁਹਾਨੂੰ ਇੱਕ ਪਾਸਿਉਂ ਟੱਕਰ ਲਗਦੀ ਹੈ ਤਾਂ ਇਸ ਦਾ ਧੱਕਾ ਤੁਹਾਨੂੰ ਸੀਟ ਦੇ ਇੱਕ ਪਾਸੇ ਜਾਂ ਦੂਜੇ ਪਾਸੇ ਸੁੱਟ ਸਕਦਾ ਹੈ। ਪੇਟੀਆਂ ਤੁਹਾਨੂੰ ਕਾਰ ਜ਼ਿਆਦਾ ਚੰਗੀ ਤਰ੍ਹਾਂ ਕਾਬੂ ਕਰਨ ਦੀ ਹਾਲਤ ਵਿੱਚ ਰਖਦੀਆਂ ਹਨ।

## ਬੱਚਿਆਂ ਲਈ ਰੱਖਿਆ ਸਿਸਟਮ ਅਤੇ ਸੁਰੱਖਿਆ ਸੀਟਾਂ

ਛੇ ਸਾਲ ਤੋਂ ਘੱਟ ਉਮਰ ਵਾਲੇ ਅਤੇ 60 ਪੌਂਡ ਤੋਂ ਘੱਟ ਭਾਰ ਵਾਲੇ ਕਿਸੇ ਵੀ ਬੱਚੇ ਲਈ ਲਾਜ਼ਮੀ ਹੈ ਕਿ ਉਸਨੂੰ ਫੈਡਰਲ ਸਰਕਾਰ ਦੁਆਰਾ ਮਾਨਤਾ ਪ੍ਰਾਪਤ "ਬਾਲ ਯਾਤਰੀ ਰੱਖਿਆ ਸਿਸਟਮ" ਵਿੱਚ ਬੰਨ੍ਹ ਕੇ ਗੱਡੀ ਦੀ ਪਿਛਲੀ ਸੀਟ ਤੇ ਬਿਠਾਇਆ ਜਾਏ।

ਛੇ ਸਾਲ ਤੋਂ ਘੱਟ ਉਮਰ ਵਾਲਾ ਬੱਚਾ ਜਿਸਦਾ ਭਾਰ 60 ਪੌਂਡ ਤੋਂ ਘੱਟ ਹੈ, ਗੱਡੀ ਦੀ ਅਗਲੀ ਸੀਟ ਵਿੱਚ ਸਫਰ ਕਰ ਸਕਦਾ ਹੈ ਜਦੋਂ:

- ਪਿੱਛੇ ਕੋਈ ਸੀਟ ਨਹੀਂ ਹੈ, ਪਿੱਛਲੀਆਂ ਸੀਟਾਂ ਦਾ ਮੂੰਹ ਇੱਕ ਪਾਸੇ ਹੈ ਅਤੇ ਉਹ ਉਛਲਦੀਆਂ ਹਨ ਜਾਂ ਉਹਨਾਂ ਦਾ ਮੂੰਹ ਪਿੱਛੇ ਵੱਲ ਹੈ।
- ਬਾਲ ਯਾਤਰੀ ਰੱਖਿਆ ਸਿਸਟਮ ਨੂੰ ਪਿਛਲੀ ਸੀਟ ਤੇ ਸਹੀ ਢੰਗ ਨਾਲ ਨਹੀਂ ਲਗਾਇਆ ਜਾ ਸਕਦਾ।
- ਪਿਛਲੀਆਂ ਸਾਰੀਆਂ ਸੀਟਾਂ 12 ਸਾਲਾਂ ਤੋਂ ਘੱਟ ਉਮਰ ਦੇ ਬੱਚਿਆਂ ਨੇ ਘੇਰੀਆਂ ਹੋਈਆਂ ਹਨ।

- ਕਿਸੇ ਡਾਕਟਰੀ ਕਾਰਨ ਕਰਕੇ ਬੱਚੇ ਲਈ ਅਗਲੀ ਸੀਟ ਵਿੱਚ ਸਫਰ ਕਰਨਾ ਜ਼ਰੂਰੀ ਹੈ।

ਏਅਰਬੈਗ ਲਗੀ ਹੋਈ ਗੱਡੀ ਦੀ ਅਗਲੀ ਸੀਟ ਵਿੱਚ ਬੱਚਾ ਸਫਰ ਨਹੀਂ ਕਰ ਸਕਦਾ, ਜੇ:

- ਬੱਚੇ ਦੀ ਉਮਰ ਇੱਕ ਸਾਲ ਤੋਂ ਘੱਟ ਹੈ।
- ਉਸਦਾ ਭਾਰ 20 ਪੌਂਡ ਤੋਂ ਘੱਟ ਹੈ।
- ਉਹ ਪਿਛਲੇ ਪਾਸੇ ਮੂੰਹ ਵਾਲੇ ਬਾਲ ਯਾਤਰੀ ਰੱਖਿਆ ਸਿਸਟਮ ਦੀ ਸਵਾਰੀ ਕਰ ਰਿਹਾ ਹੈ।

ਛੇ ਸਾਲ ਜਾਂ ਉਸ ਤੋਂ ਵੱਧ ਪਰ 16 ਸਾਲ ਤੋਂ ਘੱਟ ਉਮਰ ਦੇ ਬੱਚੇ ਅਤੇ ਛੇ ਸਾਲ ਤੋਂ ਘੱਟ ਉਮਰ ਦੇ ਪਰ 60 ਪੌਂਡ ਤੋਂ ਵੱਧ ਭਾਰ ਵਾਲੇ ਬੱਚੇ ਫੈਡਰਲ ਸੁਰੱਖਿਆ ਮਿਆਰਾਂ ਮੁਤਾਬਕ ਵਾਜਬ ਬਾਲ ਯਾਤਰੀ ਰੱਖਿਆ ਸਿਸਟਮ ਵਿੱਚ ਜਾਂ ਸੁਰੱਖਿਆ ਪੇਟੀ ਨਾਲ ਚੰਗੀ ਤਰ੍ਹਾਂ ਬੰਨ੍ਹੇ ਹੋਣੇ ਚਾਹੀਦੇ ਹਨ।

## ਏਅਰ ਬੈਗਾਂ ਨਾਲ ਸੁਰੱਖਿਅਤ ਸਫਰ

ਜ਼ਿਆਦਾਤਰ ਲੋਕ ਅਜੇਹੇ ਕਦਮ ਚੁੱਕ ਸਕਦੇ ਹਨ ਜਿਨ੍ਹਾਂ ਨਾਲ ਏਅਰ ਬੈਗਾਂ ਨੂੰ ਹਟਾਏ ਬਿਨਾ ਖਤਰੇ ਨੂੰ ਖਤਮ ਜਾਂ ਘੱਟ ਕੀਤਾ ਜਾ ਸਕਦਾ ਹੈ। ਸਭ ਤੋਂ ਵੱਡਾ ਖਤਰਾ ਹੈ ਏਅਰ ਬੈਗ ਦੇ ਬਹੁਤ ਨੇੜੇ ਹੋਣਾ। ਏਅਰ ਬੈਗ ਨੂੰ ਫੁੱਲਣ ਲਈ ਤਕਰੀਬਨ ਦਸ ਇੰਚ ਥਾਂ ਦੀ ਲੋੜ ਹੁੰਦੀ ਹੈ। ਜੇ ਤੁਸੀਂ ਗੱਡੀ ਉੱਪਰ ਪੂਰਾ ਕੰਟ੍ਰੋਲ ਰਖਦੇ ਹੋਏ ਅਜੇਹਾ ਕਰ ਸਕੋ ਤਾਂ ਏਅਰ ਬੈਗ ਦੇ ਕਵਰ ਤੋਂ ਘੱਟੋ ਘੱਟ 10 ਇੰਚ ਦੀ ਦੂਰੀ (ਇਸ ਦੂਰੀ ਨੂੰ ਸਟੀਅਰਿੰਗ ਵ੍ਹੀਲ ਦੇ ਮੱਧ ਤੋਂ ਆਪਣੀ ਛਾਤੀ ਦੀ ਹੱਡੀ ਤਕ ਮਾਪੋ) ਤੇ ਬੈਠੋ। ਜੇ ਤੁਸੀਂ ਸੁਰੱਖਿਅਤ ਢੰਗ ਨਾਲ ਏਅਰ ਬੈਗ ਤੋਂ 10 ਇੰਚ ਦੀ ਦੂਰੀ ਤੇ ਨਹੀਂ ਬੈਠ ਸਕਦੇ ਤਾਂ ਏਅਰ ਬੈਗ ਤੋਂ ਪਰ੍ਹੇ ਹੋਣ ਦੇ ਦੂਜੇ ਤਰੀਕਿਆਂ ਬਾਰੇ ਆਪਣੀ ਗੱਡੀ ਦੇ ਡੀਲਰ ਜਾਂ ਨਿਰਮਾਤਾ ਕੋਲੋਂ ਸਲਾਹ ਲਓ।

ਸਵਾਰੀਆਂ ਨੂੰ ਵੀ ਉਹਨਾਂ ਲਈ ਲਗੇ ਹੋਏ ਪਾਸੇ ਦੇ ਏਅਰ ਬੈਗਾਂ ਤੋਂ ਘੱਟੋ ਘੱਟ ਦਸ ਇੰਚ ਦੀ ਦੂਰੀ ਤੇ ਬੈਠਣਾ ਚਾਹੀਦਾ ਹੈ।

## ਪਾਸੇ ਤੋਂ ਟੱਕਰ ਲਈ ਏਅਰ ਬੈਗ

ਪਾਸੇ ਵਾਲੇ ਏਅਰ ਬੈਗ ਬਾਲਗਾਂ ਨੂੰ ਪਾਸੇ ਤੋਂ ਲਗਣ ਵਾਲੀ ਟੱਕਰਾਂ ਵਿੱਚ ਵਾਧੂ ਸੁਰੱਖਿਆ ਦੇਂਦੇ ਹਨ। ਪਰ ਪਾਸੇ ਵਾਲੇ ਏਅਰ ਬੈਗ ਦੇ ਨੇੜੇ ਬੈਠੇ ਹੋਏ ਬੱਚਿਆਂ ਨੂੰ ਗੰਭੀਰ ਜਾਂ ਜਾਨਲੇਵਾ ਸੱਟ ਲਗਣ ਦਾ ਖਤਰਾ ਹੋ ਸਕਦਾ ਹੈ। ਕਿਉਂਕਿ ਪਾਸੇ ਵਾਲੇ ਏਅਰ ਬੈਗਾਂ ਦੇ ਡਿਜ਼ਾਈਨ ਅਤੇ ਕੰਮ ਵੱਖ ਵੱਖ ਹੁੰਦੇ ਹਨ, ਬੱਚਿਆਂ ਨੂੰ ਗੱਡੀ ਵਿੱਚ ਲਿਜਾਂਦੇ ਸਮੇਂ ਇਹਨਾਂ ਪਾਸੇ ਵਾਲੇ ਏਅਰ ਬੈਗਾਂ ਦੀ ਵਰਤੋਂ ਨਾਲ ਜੁੜੇ ਲਾਭਾਂ ਅਤੇ ਖਤਰਿਆਂ ਉੱਪਰ ਤੁਹਾਨੂੰ ਵਿਚਾਰ ਕਰਨਾ ਚਾਹੀਦਾ ਹੈ। ਅਧਿਐਨਾਂ ਤੋਂ ਪਤਾ ਚਲਦਾ ਹੈ ਕਿ ਜਿਹੜੇ ਬੱਚੇ ਇਹਨਾਂ ਪਾਸੇ ਵਾਲੇ ਏਅਰ ਬੈਗਾਂ ਦੇ ਫੁੱਲਣ ਦੇ ਸਮੇਂ ਉਹਨਾਂ ਦੀ ਓਟ ਲੈ ਕੇ ਬੈਠੇ ਹੁੰਦੇ ਹਨ ਉਹਨਾਂ ਨੂੰ ਵੱਡੀ ਸੱਟ ਦਾ ਜ਼ਿਆਦਾ ਖਤਰਾ ਹੁੰਦਾ ਹੈ। ਇਹਨਾਂ ਅਧਿਐਨਾਂ ਤੋਂ ਇਹ ਵੀ ਪਤਾ ਚਲਦਾ ਹੈ ਕਿ ਉਹਨਾਂ ਬੱਚਿਆਂ ਨੂੰ ਗੰਭੀਰ ਸੱਟ ਦਾ ਖਤਰਾ ਨਹੀਂ ਹੁੰਦਾ ਜਿਹੜੇ ਉਮਰ ਅਤੇ ਭਾਰ ਮੁਤਾਬਕ ਵਾਜਬ, *ਅਤੇ ਸਹੀ ਢੰਗ ਨਾਲ ਲਗੇ ਹੋਏ ਬਾਲ ਰੱਖਿਆ ਸਿਸਟਮ* ਵਿੱਚ ਸਫਰ ਕਰ ਰਹੇ ਹੁੰਦੇ ਹਨ। ਇਹ ਬੱਚੇ ਆਮ ਤੌਰ ਤੇ ਪਾਸੇ ਵਾਲੇ ਏਅਰ ਬੈਗ ਦੇ ਫੁੱਲਣ ਦੇ ਸਮੇਂ ਉਸ ਦੇ ਰਸਤੇ ਵਿੱਚ ਨਹੀਂ ਹੁੰਦੇ।

## ਮੋਟਰ ਗੱਡੀਆਂ ਵਿੱਚ ਇਕੱਲੇ ਛੱਡੇ ਗਏ ਬੱਚੇ

ਛੇ ਸਾਲ ਜਾਂ ਉਸ ਤੋਂ ਘੱਟ ਉਮਰ ਦੇ ਬੱਚਿਆਂ ਨੂੰ ਕਿਸੇ ਮੋਟਰ ਗੱਡੀ ਵਿੱਚ ਇਕੱਲੇ ਛੱਡਣਾ ਗੈਰਕਾਨੂੰਨੀ ਹੈ ਜੇ:

- ਹਾਲਾਤ ਅਜੇਹੇ ਹਨ ਜਿਨ੍ਹਾਂ ਵਿੱਚ ਬੱਚੇ ਦੀ ਸਿਹਤ ਜਾਂ ਸੁਰੱਖਿਆ ਨੂੰ ਕਾਫੀ ਖਤਰਾ ਹੋ ਸਕਦਾ ਹੋਵੇ। ਜਿਵੇਂ, ਬਹੁਤ ਜ਼ਿਆਦਾ ਗਰਮੀ ਵਾਲੇ ਦਿਨ ਬੱਚੇ ਨੂੰ ਬੰਦ ਗੱਡੀ ਵਿੱਚ ਛੱਡਣਾ।
- ਗੱਡੀ ਦਾ ਇੰਜਨ ਚਾਲੂ ਹੈ, ਚਾਬੀ ਇਗਨੀਸ਼ਨ ਵਿੱਚ ਹੈ, ਜਾਂ ਦੋਵੇਂ। ਬੱਚੇ ਗੱਡੀ ਨੂੰ ਚਾਲੂ ਕਰ ਸਕਦੇ ਹਨ ਜਾਂ ਚਲਾ ਸਕਦੇ ਹਨ ਜਿਸ ਨਾਲ ਉਹਨਾਂ ਨੂੰ ਜਾਂ ਦੂਜਿਆਂ ਨੂੰ ਗੰਭੀਰ ਸੱਟਾਂ ਲਗ ਸਕਦੀਆਂ ਹਨ ਅਤੇ/ਜਾਂ ਮੌਤਾਂ ਹੋ ਸਕਦੀਆਂ ਹਨ।

**ਛੋਟ:** ਬੱਚੇ ਨੂੰ 12 ਸਾਲ ਜਾਂ ਉਸ ਤੋਂ ਵੱਧ ਉਮਰ ਵਾਲੇ ਵਿਅਕਤੀ ਦੀ ਨਿਗਰਾਨੀ ਵਿੱਚ ਛੱਡਿਆ ਜਾ ਸਕਦਾ ਹੈ।

ਇਸ ਨੇਮ ਦੀ ਉਲੰਘਣਾ ਕਰਨ ਵਾਲੇ ਲੋਕਾਂ ਨੂੰ ਅਦਾਲਤ ਜੁਰਮਾਨਾ ਕਰ ਸਕਦੀ ਹੈ ਜਾਂ ਕਮਿਊਨਿਟੀ ਸਿੱਖਿਆ ਪ੍ਰੋਗਰਾਮ ਵਿੱਚ ਹਿੱਸਾ ਲੈਣ ਲਈ ਆਖ ਸਕਦੀ ਹੈ। ਨਾਲ ਹੀ, ਬੱਚੇ ਨੂੰ

ਇਕੱਲੇ ਛੱਡਣ ਦੀ ਸਜ਼ਾ ਹੋਰ ਜ਼ਿਆਦਾ ਸਖਤ ਹੋਵੇਗੀ ਜੇ ਬੱਚੇ ਨੂੰ ਸੱਟ ਲਗ ਜਾਂਦੀ ਹੈ, ਉਸਨੂੰ ਐਮਰਜੈਂਸੀ ਡਾਕਟਰੀ ਸੇਵਾਵਾਂ ਦੀ ਲੋੜ ਪੈਂਦੀ ਹੈ ਜਾਂ ਉਸਦੀ ਮੌਤ ਹੋ ਜਾਂਦੀ ਹੈ।

# ਸੜਕ ਦੇ ਕਾਨੂੰਨ ਅਤੇ ਨੇਮ

## ਰਸਤੇ ਦੇ ਹੱਕ ਸਬੰਧਤ ਨੇਮ

*ਆਮ ਜਾਣਕਾਰੀ*

ਰਸਤੇ ਦੇ ਹੱਕ ਬਾਬਤ ਨੇਮਾਂ ਅਤੇ ਨਿਮਰਤਾ ਅਤੇ ਸਧਾਰਨ ਸੂਝ ਦੀ ਮਦਦ ਨਾਲ ਸੁਰੱਖਿਅਤ ਢੰਗ ਨਾਲ ਗੱਡੀ ਚਲਾਉਣ ਵਿੱਚ ਮਦਦ ਮਿਲਦੀ ਹੈ। ਦੂਜਿਆਂ ਦੇ ਰਸਤੇ ਦੇ ਹੱਕਾਂ ਦੀ ਇੱਜ਼ਤ ਕਰਨਾ, ਖਾਸ ਤੌਰ ਤੇ ਪੈਦਲ ਚਲਣ ਵਾਲੇ ਲੋਕਾਂ, ਅਤੇ ਸਾਈਕਲ ਅਤੇ ਮੋਟਰ ਸਾਈਕਲ ਚਲਾਉਣ ਵਾਲਿਆਂ ਦੇ ਹੱਕਾਂ ਦੀ ਇੱਜ਼ਤ ਕਰਨਾ, ਬਹੁਤ ਜ਼ਰੂਰੀ ਹੈ। ਕਦੇ ਵੀ ਇਹ ਮੰਨ ਕੇ ਨਾ ਚਲੋ ਕਿ ਦੂਜੇ ਡਰਾਈਵਰ ਤੁਹਾਨੂੰ ਰਸਤੇ ਦਾ ਹੱਕ ਦੇਣਗੇ।

ਦੂਜਿਆਂ ਦੇ ਹੱਕਾਂ ਦੀ **ਇੱਜ਼ਤ ਕਰਨਾ** ਸਿਰਫ ਇਹੋ ਜਿਹੇ ਹਾਲਾਤ ਤਕ ਹੀ ਸੀਮਤ ਨਹੀਂ ਹੈ ਜਿਵੇਂ ਪੈਦਲ ਚਲਣ ਵਾਲੇ ਲੋਕਾਂ ਨੂੰ ਪਹਿਲਾਂ ਪੈਦਲ ਰਸਤੇ ਤੇ ਸੜਕ ਪਾਰ ਕਰਨ ਦੇਣਾ ਜਾਂ ਇਸ ਗੱਲ ਦਾ ਬਹੁਤ ਧਿਆਨ ਰੱਖਣਾ ਕਿ ਸਾਈਕਲ ਜਾਂ ਮੋਟਰ ਸਾਈਕਲ ਸਵਾਰਾਂ ਨੂੰ ਰਸਤੇ ਦਾ ਹੱਕ ਦਿੱਤਾ ਜਾਵੇ। ਮੋਟਰ ਗੱਡੀਆਂ ਦੇ ਡਰਾਈਵਰਾਂ ਨੂੰ ਦੂਜਿਆਂ ਦੇ ਹੱਕਾਂ ਦੀ **ਇੱਜ਼ਤ** ਕਰਨ ਲਈ ਟ੍ਰੈਫਿਕ ਦੇ ਨੇਮਾਂ ਦੀ ਉਲੰਘਣਾ - ਜਿਵੇਂ, "ਰੁਕੋ" ਦੇ ਚਿੰਨ੍ਹਾਂ ਜਾਂ ਟ੍ਰੈਫਿਕ ਦੀਆਂ ਬੱਤੀਆਂ ਤੇ ਨਾ ਰੁਕਣਾ, ਗੱਡੀ ਤੇਜ਼ ਚਲਾਉਣਾ, ਅਸੁਰੱਖਿਅਤ ਢੰਗ ਨਾਲ ਲੇਨਾਂ ਬਦਲਣਾ ਜਾਂ ਗੈਰ-ਕਾਨੂੰਨੀ ਢੰਗ ਨਾਲ ਗੱਡੀ ਮੋੜਨਾ - ਨਹੀਂ ਕਰਨੀ ਚਾਹੀਦੀ। ਅੰਕੜੇ ਵਿਖਾਉਂਦੇ ਹਨ ਕਿ ਕੈਲੀਫੋਰਨੀਆ ਵਿੱਚ ਸੱਟਾਂ ਲਗਣ ਵਾਲੀਆਂ ਦੁਰਘਟਨਾਵਾਂ ਦੇ ਇੱਕ ਵੱਡੇ ਹਿੱਸੇ ਦਾ ਕਾਰਨ ਰਸਤੇ ਦੇ ਹੱਕ ਦੇ ਨੇਮ ਦੀ ਉਲੰਘਣਾ ਹੈ।

### ਪੈਦਲ ਲੋਕ

ਪੈਦਲ ਚਲਣ ਵਾਲੇ ਲੋਕਾਂ ਦੀ ਸੁਰੱਖਿਆ ਇੱਕ ਅਹਿਮ ਸਵਾਲ ਹੈ। ਟ੍ਰੈਫਿਕ ਦੁਰਘਟਨਾਵਾਂ ਵਿੱਚ ਮਰਣ ਵਾਲੇ ਹਰ ਛੇ ਲੋਕਾਂ ਵਿੱਚੋਂ ਇੱਕ ਪੈਦਲ ਵਿਅਕਤੀ ਹੁੰਦਾ ਹੈ। ਜਦੋਂ ਪੈਦਲ ਚਲਣ ਵਾਲੇ ਲੋਕ ਨੇੜੇ ਹੋਣ ਤਾਂ ਗੱਡੀ ਧਿਆਨ ਨਾਲ ਚਲਾਉ ਕਿਉਂਕਿ ਉਹ ਤੁਹਾਡੇ ਰਸਤੇ ਵਿੱਚ ਆ ਸਕਦੇ ਹਨ।

ਪੈਦਲ ਵਿਅਕਤੀ ਦਾ ਮਤਲਬ ਉਹ ਬੰਦਾ ਹੈ ਜੋ ਆਪਣੇ ਪੈਰਾਂ ਤੇ ਚਲ ਰਿਹਾ ਹੋਵੇ ਜਾਂ ਰੋਲਰ ਸਕੇਟਾਂ, ਸਕੇਟਬੋਰਡਾਂ ਆਦਿ (ਸਾਈਕਲ ਦੇ ਇਲਾਵਾ) ਸਾਧਨਾਂ ਦੀ ਵਰਤੋਂ ਕਰ ਰਿਹਾ ਹੋਵੇ। ਟ੍ਰਾਇਸਿਕਲ ਜਾਂ ਚਾਰ ਪਹੀਏ ਵਾਲੀ ਸਾਈਕਲ ਵਿੱਚ, ਜਾਂ ਵ੍ਹੀਲ-ਚੇਅਰ ਵਿੱਚ ਬੈਠਾ ਅਸਮਰੱਥਾ-ਪੀੜਤ ਵਿਅਕਤੀ ਵੀ ਪੈਦਲ ਮੰਨਿਆ ਜਾਂਦਾ ਹੈ।

- ਪੈਦਲ ਲੋਕਾਂ ਦੇ ਰਸਤੇ ਦੇ ਹੱਕ ਦੀ **ਇੱਜ਼ਤ** ਕਰੋ। ਕੋਨਿਆਂ ਤੇ ਜਾਂ ਕਿਸੇ ਵੀ ਦੂਜੇ ਪੈਦਲ ਸੜਕ ਪਾਰ ਕਰਨ ਵਾਲੇ ਰਸਤਿਆਂ ਕੋਲ ਕਿਸੇ ਵੀ ਪੈਦਲ ਵਿਅਕਤੀ ਲਈ ਹਮੇਸ਼ਾ ਰੁਕੋ ਭਾਵੇਂ ਇਹ ਪੈਦਲ ਰਸਤਾ ਕਿਸੇ ਬਲਾਕ ਦੇ ਅੱਧ-ਵਿਚਕਾਰ ਹੋਵੇ, ਜਾਂ ਕੋਨੇ ਤੇ ਹੋਵੇ, ਭਾਵੇਂ ਉਸ ਥਾਂ ਤੇ ਟ੍ਰੈਫਿਕ ਦੀਆਂ ਬੱਤੀਆਂ ਲਗੀਆਂ ਹੋਣ ਜਾਂ ਨਾ ਲਗੀਆਂ ਹੋਣ, ਭਾਵੇਂ ਉੱਥੇ ਪੇਂਟ ਨਾਲ ਪੈਦਲ ਰਸਤਾ ਬਣਿਆ ਹੋਵੇ ਜਾਂ ਨਾ ਬਣਿਆ ਹੋਵੇ।
- ਜੇ ਪੈਦਲ ਪਾਰ ਕਰਨ ਦੇ ਰਸਤੇ ਕੋਲ ਕੋਈ ਕਾਰ ਰੁਕੀ ਹੋਈ ਹੈ ਤਾਂ ਆਪਣੀ ਗੱਡੀ ਪਿੱਛੋਂ ਲਿਆ ਕੇ ਅੱਗੇ ਨਾ ਕੱਢੋ। ਹੋ ਸਕਦਾ ਹੈ ਕੋਈ ਪੈਦਲ ਵਿਅਕਤੀ ਸੜਕ ਪਾਰ ਕਰ ਰਿਹਾ ਹੋਵੇ ਪਰ ਤੁਹਾਨੂੰ ਨਜ਼ਰ ਨਾ ਆਵੇ।
- ਪੈਦਲ ਲੋਕਾਂ ਦੇ ਚਲਣ ਲਈ ਬਣੇ ਰਸਤੇ/ ਪਟੜੀ ਦੇ ਉੱਪਰ ਗੱਡੀ ਨਾ ਚਲਾਉ, ਸਿਵਾਏ ਡਰਾਈਵ-ਵੇ ਜਾਂ ਤੰਗ ਸੜਕ ਦੇ, ਜਿੱਥੇ ਤੁਹਾਨੂੰ ਇਸ ਪੈਦਲ ਰਸਤੇ ਨੂੰ ਪਾਰ ਕਰਨਾ ਹੋਵੇ। ਪਾਰ ਕਰਨ ਵੇਲੇ ਪੈਦਲ ਲੋਕਾਂ ਨੂੰ ਪਹਿਲਾਂ ਲੰਘਣ ਦਿਉ।
- ਪੈਦਲ ਸੜਕ ਪਾਰ ਕਰਨ ਦੇ ਰਸਤੇ ਉੱਪਰ ਗੱਡੀ ਖੜੀ ਨਾ ਕਰੋ। ਇਸ ਤਰ੍ਹਾਂ ਤੁਸੀਂ ਪੈਦਲ ਲੋਕਾਂ ਦੀ ਜਾਨ ਖਤਰੇ ਵਿੱਚ ਪਾ ਸਕਦੇ ਹੋ।
- ਯਾਦ ਰਖੋ, ਕਿ ਜਦੋਂ ਕੋਈ ਪੈਦਲ ਵਿਅਕਤੀ ਤੁਹਾਡੇ ਨਾਲ ਅੱਖਾਂ ਰਾਹੀਂ ਸੰਪਰਕ ਬਣਾ ਲੈਂਦਾ ਹੈ ਤਾਂ ਉਹ ਸੜਕ ਪਾਰ ਕਰਨ ਲਈ ਤਿਆਰ ਹੁੰਦਾ ਹੈ। ਪਹਿਲਾਂ ਰਸਤਾ ਪੈਦਲ ਨੂੰ ਦਿਉ।
- ਵੱਡੇਰੀ ਉਮਰ ਵਾਲੇ ਲੋਕਾਂ ਨੂੰ ਸੜਕ ਪਾਰ ਕਰਨ ਲਈ ਜ਼ਿਆਦਾ ਸਮਾਂ ਦਿਉ।
- **ਜ਼ਰੂਰੀ ਨੋਟ:** ਆਪਣੇ ਚੌਗਿਰਦੇ ਬਾਰੇ ਸੁਚੇਤ ਰਹਿਣ ਲਈ ਨੇਤਰਹੀਣ ਪੈਦਲ ਲੋਕ ਤੁਹਾਡੀ ਗੱਡੀ ਦੀ ਆਵਾਜ਼ ਦਾ ਸਹਾਰਾ ਲੈਂਦੇ ਹਨ, ਇਸ ਲਈ ਜ਼ਰੂਰੀ ਹੈ ਕਿ ਤੁਸੀਂ ਆਪਣੀ ਗੱਡੀ ਪੈਦਲ ਸੜਕ ਪਾਰ ਕਰਨ ਦੇ ਰਸਤੇ ਤੋਂ 5 ਫੁਟ ਦੀ ਦੂਰੀ ਦੇ ਅੰਦਰ ਖੜੀ ਕਰੋ। ਹਾਇਬ੍ਰਿਡ ਜਾਂ

ਬਿਜਲੀ ਦੀਆਂ ਗੱਡੀਆਂ ਦੇ ਡਰਾਈਵਰਾਂ ਨੂੰ ਇਸ ਗੱਲ ਦਾ ਖਾਸ ਧਿਆਨ ਰੱਖਣਾ ਚਾਹੀਦਾ ਹੈ ਕਿਉਂਕਿ ਇੰਜਨ ਦਾ ਸ਼ੋਰ ਨਾ ਹੋਣ ਕਾਰਨ ਨੇਤਰਹੀਣ ਵਿਅਕਤੀ ਇਹ ਸੋਚ ਸਕਦਾ ਹੈ ਕਿ ਆਸਪਾਸ ਕੋਈ ਕਾਰ ਨਹੀਂ ਹੈ। ਇਹਨਾਂ ਇਸ਼ਾਰਿਆਂ ਨੂੰ ਸਮਝੋ: ਜਦੋਂ ਕੋਈ ਨੇਤਰਹੀਣ ਵਿਅਕਤੀ ਆਪਣੀ ਸੋਟੀ ਅੰਦਰ ਕਰ ਲੈਂਦਾ ਹੈ ਅਤੇ ਚੁਰਾਹੇ ਤੋਂ ਪਰ੍ਹੇ ਵਲ ਕਦਮ ਪੁੱਟਦਾ ਹੈ ਤਾਂ ਆਮ ਤੌਰ ਤੇ ਇਸ ਦਾ ਮਤਲਬ ਇਹ ਹੈ ਕਿ ਤੁਸੀਂ ਜਾਉ। ਨੇਤਰਹੀਣ ਪੈਦਲ ਲੋਕਾਂ ਬਾਰੇ ਹੋਰ ਜਾਣਕਾਰੀ ਤੁਹਾਨੂੰ ਸਫਾ 40 ਤੇ ਮਿਲ ਸਕਦੀ ਹੈ।

### ਪੈਦਲ ਲੰਘਣ ਦੇ ਰਸਤੇ

ਪੈਦਲ ਲੰਘਣ ਦਾ ਰਸਤਾ (ਕ੍ਰੌਸਵਾੱਕ) ਪੱਕੇ ਰਾਹ ਦਾ ਉਹ ਹਿੱਸਾ ਹੈ ਜਿੱਥੇ ਸੜਕ ਦੇ ਕਿਨਾਰੇ (ਸਾਈਡਵਾੱਕ) ਵਾਲੀਆਂ ਲਾਈਨਾਂ ਸੜਕ ਦੇ ਦੂਜੇ ਪਾਸੇ ਤਕ ਬਣੀਆਂ ਹੋਣ ਅਤੇ ਜਿਸਨੂੰ ਪੈਦਲ ਲੋਕਾਂ ਲਈ ਸੁਰੱਖਿਅਤ ਕੀਤਾ ਗਿਆ ਹੋਵੇ। ਹਰ ਚੁਰਾਹੇ ਤੇ ਪੈਦਲ ਪਾਰ ਕਰਨ ਦਾ ਰਸਤਾ ਹੁੰਦਾ ਹੈ ਭਾਵੇਂ ਉੱਥੇ ਸੜਕ ਉੱਪਰ ਲਾਈਨਾਂ ਪੇਂਟ ਕੀਤੀਆਂ ਹੋਣ ਜਾਂ ਨਹੀਂ। ਪੈਦਲ ਪਾਰ ਕਰਨ ਦੇ ਜ਼ਿਆਦਾਤਰ ਰਸਤੇ ਕੋਨਿਆਂ ਤੇ ਹੁੰਦੇ ਹਨ ਪਰ ਉਹ ਬਲਾੱਕ ਦੇ ਵਿੱਚਕਾਰ ਵੀ ਹੋ ਸਕਦੇ ਹਨ। ਕਿਸੇ ਵੀ ਕੋਨੇ ਤੇ ਮੁੜਨ ਤੋਂ ਪਹਿਲਾਂ, ਸੜਕ ਪਾਰ ਕਰਨ ਵਾਲੇ ਲੋਕਾਂ ਦਾ ਧਿਆਨ ਰਖੋ। **ਪੈਦਲ ਲੰਘਣ ਦੇ ਰਸਤਿਆਂ ਉੱਪਰ ਰਸਤੇ ਦਾ ਹੱਕ ਪਹਿਲਾਂ ਪੈਦਲ ਲੋਕਾਂ ਦਾ ਹੈ, ਭਾਵੇਂ ਇਹ ਪੈਦਲ ਰਸਤੇ ਬਲਾੱਕ ਦੇ ਅੱਧ ਵਿਚਕਾਰ ਹੋਣ।**

ਪੈਦਲ ਲੰਘਣ ਦੇ ਰਸਤਿਆਂ ਤੇ ਆਮ ਤੌਰ ਤੇ ਚਿੱਟੀਆਂ ਲਾਈਨਾਂ ਬਣੀਆਂ ਹੁੰਦੀਆਂ ਹਨ। ਸਕੂਲ ਦੇ ਕੋਲ ਪੈਦਲ ਪਾਰ ਕਰਨ ਵਾਲੇ ਰਸਤੇ ਤੇ ਪੀਲੀਆਂ ਲਾਈਨਾਂ ਪੇਂਟ ਕੀਤੀਆਂ ਹੋ ਸਕਦੀਆਂ ਹਨ। ਰਿਹਾਇਸ਼ੀ ਇਲਾਕਿਆਂ ਵਿੱਚ ਆਮ ਤੌਰ ਤੇ ਪੈਦਲ ਪਾਰ ਕਰਨ ਦੇ ਰਸਤਿਆਂ ਤੇ ਲਾਈਨਾਂ ਨਹੀਂ ਬਣੀਆਂ ਹੁੰਦੀਆਂ।

ਪੈਦਲ ਪਾਰ ਕਰਨ ਦੇ ਕੁਝ ਰਸਤਿਆਂ ਤੇ ਜੱਗਣ-ਬੁੱਝਣ ਵਾਲੀਆਂ ਬੱਤੀਆਂ ਲਗੀਆਂ ਹੁੰਦੀਆਂ ਹਨ ਜਿਹੜੀਆਂ ਤੁਹਾਨੂੰ ਸਾਵਧਾਨ ਕਰਦੀਆਂ ਹਨ ਕਿ ਹੋ ਸਕਦਾ ਹੈ ਕਿ ਪੈਦਲ ਲੋਕ ਸੜਕ ਪਾਰ ਕਰ ਰਹੇ ਹੋਣ। ਪੈਦਲ ਲੋਕਾਂ ਦਾ ਧਿਆਨ ਰਖੋ ਅਤੇ ਰੁਕਣ ਲਈ ਤਿਆਰ ਰਹੋ ਭਾਵੇਂ ਬੱਤੀਆਂ ਜੱਗ-ਬੁਝ ਰਹੀਆਂ ਹੋਣ ਜਾਂ ਨਹੀਂ।

### ਚੁਰਾਹੇ

ਚੁਰਾਹਾ ਕੋਈ ਵੀ ਅਜੇਹੀ ਥਾਂ ਹੈ ਜਿੱਥੇ ਟ੍ਰੈਫਿਕ ਦੀ ਇੱਕ ਲਾਈਨ ਦੂਜੀ ਲਾਈਨ ਨਾਲ ਮਿਲਦੀ ਹੈ। ਇਹ ਆਪਸ ਵਿੱਚ ਕੱਟਣ ਵਾਲੀਆਂ ਸੜਕਾਂ, ਇਕ ਪਾਸੇ ਜਾਣ ਵਾਲੀਆਂ ਸੜਕਾਂ, ਤੰਗ ਸੜਕਾਂ, ਫਰੀਵੇ ਦੇ ਪ੍ਰਵੇਸ਼ ਅਤੇ ਕੋਈ ਵੀ ਦੂਜੀ ਅਜੇਹੀ ਥਾਂ ਹੋ ਸਕਦੀ ਹੈ ਜਿੱਥੇ ਵੱਖ ਵੱਖ ਹਾਈਵੇ ਜਾਂ ਸੜਕਾਂ ਤੇ ਚਲਣ ਵਾਲੀਆਂ ਗੱਡੀਆਂ ਆਪਸ ਵਿੱਚ ਮਿਲਦੀਆਂ ਹੋਣ।

- ਅਜੇਹੇ ਚੁਰਾਹਿਆਂ ਤੇ ਜਿੱਥੇ ਰੁਕੋ (STOP) ਜਾਂ ਰਸਤਾ ਦਿਉ (YIELD) ਦੇ ਚਿੰਨ੍ਹ ਨਹੀਂ ਹਨ, ਗੱਡੀ ਹੌਲੀ ਕਰ ਲਉ ਅਤੇ ਰੁਕਣ ਲਈ ਤਿਆਰ ਹੋ ਜਾਉ। ਚੁਰਾਹੇ ਵਿੱਚ ਪਹਿਲੇ ਤੋਂ ਦਾਖਲ ਹੋ ਚੁੱਕੀਆਂ ਜਾਂ ਹੁਣੇ ਹੁਣੇ ਦਾਖਲ ਹੋ ਰਹੀਆਂ ਗੱਡੀਆਂ ਨੂੰ ਜਾਣ ਦਿਉ। ਨਾਲ ਹੀ, ਉਸ ਕਾਰ ਨੂੰ ਪਹਿਲਾਂ ਜਾਣ ਦਿਉ ਜਿਹੜੀ ਤੁਹਾਡੇ ਤੋਂ ਪਹਿਲਾਂ ਆਈ ਹੈ **ਜਾਂ** ਉਸ ਨੂੰ ਜੋ ਤੁਹਾਡੇ ਸੱਜੇ ਪਾਸੇ ਹੈ ਜੇ ਉਹ ਤੁਹਾਡੇ ਨਾਲ ਹੀ ਚੁਰਾਹੇ ਤੇ ਪੁੱਜੀ ਹੈ।
- "T" ਦੀ ਸ਼ਕਲ ਵਾਲੇ ਅਜੇਹੇ ਤਿਰਾਹਿਆਂ ਤੇ, ਜਿੱਥੇ ਰੁਕੋ (STOP) ਜਾਂ ਰਸਤਾ ਦਿਉ (YIELD) ਦੇ ਚਿੰਨ੍ਹ ਨਹੀਂ ਹਨ, ਉਹਨਾਂ ਗੱਡੀਆਂ ਨੂੰ ਪਹਿਲਾਂ ਰਸਤਾ ਦਿਉ ਜਿਹੜੀਆਂ ਆਰਪਾਰ ਵਾਲੀ ਸੜਕ ਤੇ ਚਲ ਰਹੀਆਂ ਹੋਣ। ਰਸਤੇ ਦਾ ਹੱਕ ਉਹਨਾਂ ਦਾ ਹੈ।
- ਜਦੋਂ ਤੁਸੀਂ ਖੱਬੇ ਪਾਸੇ ਮੁੜਦੇ ਹੋ ਤਾਂ ਤੁਹਾਡੇ ਵੱਲ ਆ ਰਹੀਆਂ ਉਹਨਾਂ ਸਾਰੀਆਂ ਗੱਡੀਆਂ ਨੂੰ ਰਸਤੇ ਦਾ ਹੱਕ ਦਿਉ ਜਿਹੜੀਆਂ ਤੁਹਾਡੇ ਇੰਨੇ ਨਜ਼ਦੀਕ ਹੋਣ ਕਿ ਖਤਰਨਾਕ ਹੋ ਸਕਦੀਆਂ ਹੋਣ। ਨਾਲ ਹੀ, ਮੋਟਰਸਾਈਕਲ ਅਤੇ ਸਾਈਕਲ ਸਵਾਰਾਂ ਅਤੇ ਪੈਦਲ ਲੋਕਾਂ ਦਾ ਧਿਆਨ ਰਖੋ। ਵਿਭਾਜਤ ਹਾਈਵੇ ਤੇ, ਜਾਂ ਅਜੇਹੇ ਹਾਈਵੇ ਤੇ ਜਿੱਥੇ ਕਈ ਲੇਨਾਂ ਹੋਣ, ਉਹਨਾਂ ਲੇਨਾਂ ਦੀਆਂ ਗੱਡੀਆਂ ਦਾ ਧਿਆਨ ਰਖੋ ਜਿਨ੍ਹਾਂ ਨੂੰ ਤੁਸੀਂ ਪਾਰ ਕਰਕੇ ਜਾਣਾ ਹੋਵੇ। ਖੱਬੇ ਪਾਸੇ ਤਾਂ ਹੀ ਮੁੜੋ ਜਦੋਂ ਮੁੜਨਾ ਸੁਰੱਖਿਅਤ ਹੋਵੇ।
- ਜਦੋਂ ਸਾਰੇ ਕੋਨਿਆਂ ਤੇ ਰੁਕੋ (STOP) ਦੇ ਚਿੰਨ੍ਹ ਹੋਣ ਤਾਂ ਪਹਿਲਾਂ ਰੁਕੋ ਅਤੇ ਫੇਰ ਉੱਪਰ ਦੱਸੇ ਹੋਏ ਨੇਮਾਂ ਦੀ ਪਾਲਣਾ ਕਰੋ।

- ਜੇ ਤੁਸੀਂ ਗੱਡੀ ਸੜਕ ਤੋਂ ਪਰ੍ਹੇ ਪਾਰਕ ਕੀਤੀ ਹੋਈ ਸੀ, ਜਾਂ ਜੇ ਤੁਸੀਂ ਪਾਰਕਿੰਗ ਆਦਿ ਵਿੱਚੋਂ ਨਿਕਲ ਰਹੇ ਹੋ ਤਾਂ ਸੜਕ ਤੇ ਦੁਬਾਰਾ ਦਾਖਲ ਹੋਣ ਤੋਂ ਪਹਿਲਾਂ ਟ੍ਰੈਫਿਕ ਨੂੰ ਰਸਤਾ ਦਿਉ।

***ਸੁਰੱਖਿਆ ਲਈ ਸਲਾਹ:*** ਖੱਬੇ ਮੁੜਨ ਲਈ ਇੰਤਜ਼ਾਰ ਕਰਦੇ ਸਮੇਂ ਆਪਣੀ ਗੱਡੀ ਦੇ ਪਹੀਏ ਉਸ ਸਮੇਂ ਤਕ ਅੱਗੇ ਵੱਲ ਸਿੱਧੇ ਰਖੋ ਜਦੋਂ ਤੀਕਰ ਮੁੜਨਾ ਸ਼ੁਰੂ ਕਰਨਾ ਸੁਰੱਖਿਅਤ ਨਾ ਹੋ ਜਾਵੇ। ਜੇ ਤੁਹਾਡੇ ਪਹੀਏ ਖੱਬੇ ਪਾਸੇ ਵੱਲ ਮੁੜੇ ਹੋਣਗੇ ਅਤੇ ਕੋਈ ਗੱਡੀ ਪਿੱਛੋਂ ਆਕੇ ਟੱਕਰ ਮਾਰਦੀ ਹੈ ਤਾਂ ਤੁਸੀਂ ਸਾਮ੍ਹਣੇ ਤੋਂ ਆਉਣ ਵਾਲੇ ਟ੍ਰੈਫਿਕ ਨਾਲ ਟਕਰਾ ਸਕਦੇ ਹੋ।

### ਗੋਲ ਚੱਕਰ

ਗੋਲ ਚੱਕਰ ਅਜੇਹਾ ਚੁਰਾਹਾ ਹੈ ਜਿੱਥੇ ਟ੍ਰੈਫਿਕ ਇੱਕ ਕੇਂਦਰੀ ਟਾਪੂ ਦੇ ਚਾਰੋਂ ਪਾਸੇ ਘੜੀ ਦੀ ਸੂਈ ਤੋਂ ਉਲਟੀ ਦਿਸ਼ਾ ਵਿੱਚ ਚਲਦਾ ਹੈ। ਗੋਲ ਚੱਕਰ ਵਿੱਚ ਦਾਖਲ ਹੋਣ ਜਾਂ ਬਾਹਰ ਜਾਣ ਵਾਲੇ ਟ੍ਰੈਫਿਕ ਨੂੰ ਗੱਡੀਆਂ, ਸਾਈਕਲਾਂ ਅਤੇ ਪੈਦਲ ਲੋਕਾਂ ਨੂੰ ਪਹਿਲਾਂ ਰਸਤਾ ਦੇਣਾ ਚਾਹੀਦਾ ਹੈ।

ਜਦੋਂ ਤੁਸੀਂ ਕਿਸੇ ਗੋਲ ਚੱਕਰ ਦੇ ਨੇੜੇ ਪਹੁੰਚੋ ਤਾਂ:

- ਚੁਰਾਹੇ ਦੇ ਨੇੜੇ ਪਹੁੰਚਣ ਲਗਿਆਂ ਗੱਡੀ ਹੌਲੀ ਕਰ ਦਿਉ।
- ਸੜਕ ਪਾਰ ਕਰਨ ਵਾਲੇ ਪੈਦਲ ਲੋਕਾਂ ਅਤੇ ਸਾਈਕਲ ਸਵਾਰਾਂ ਨੂੰ ਪਹਿਲਾਂ ਰਸਤਾ ਦਿਉ।



ਇੱਕ ਅਤੇ ਕਈ ਲੇਨਾਂ ਵਾਲਾ ਗੋਲ ਚੱਕਰ

- ਤੁਹਾਡੇ ਮਾਰਗਦਰਸ਼ਨ ਲਈ ਅਤੇ ਤੁਹਾਡੀਆਂ ਕੁਝ ਗਤੀਵਿਧੀਆਂ ਉੱਪਰ ਬੰਦਸ਼ ਲਗਾਉਣ ਵਾਲੇ ਚਿੰਨ੍ਹਾਂ ਅਤੇ ਸੜਕ ਤੇ ਬਣੇ ਹੋਏ ਨਿਸ਼ਾਨਾਂ ਦਾ ਧਿਆਨ ਰਖੋ।
- ਗੋਲ ਚੱਕਰ ਵਿੱਚ ਉਸ ਸਮੇਂ ਦਾਖਲ ਹੋਵੋ ਜਦੋਂ ਟ੍ਰੈਫਿਕ ਵਿੱਚ ਕਾਫੀ ਵੱਡੀ ਖਾਲੀ ਥਾਂ ਹੋਵੇ।
- ਘੜੀ ਦੀ ਸੂਈ ਦੇ ਉਲਟੀ ਦਿਸ਼ਾ ਵਿੱਚ ਗੱਡੀ ਚਲਾਉ। ਰੁਕੋ ਨਹੀਂ ਅਤੇ ਨਾ ਹੀ ਕਿਸੇ ਹੋਰ ਗੱਡੀ ਤੋਂ ਅੱਗੇ ਲੰਘੋ।
- ਲੇਨਾਂ ਬਦਲਣ ਸਮੇਂ ਅਤੇ ਗੋਲ ਚੱਕਰ ਤੋਂ ਨਿਕਲਣ ਸਮੇਂ ਆਪਣੇ ਮੁੜਨ ਦੇ ਸਿਗਨਲਾਂ ਦੀ ਵਰਤੋਂ ਕਰੋ।
- ਜੇ ਤੁਹਾਡੇ ਬਾਹਰ ਜਾਣ ਦਾ ਰਸਤਾ (ਐਕਸਿਟ) ਪਿੱਛੇ ਰਹਿ ਜਾਂਦਾ ਹੈ ਤਾਂ ਗੋਲ ਚੱਕਰ ਦੇ ਦੁਆਲੇ ਚਲਣਾ ਤਦੋਂ ਤੀਕਰ ਜਾਰੀ ਰਖੋ ਜਦੋਂ ਤੀਕਰ ਤੁਸੀਂ ਵਾਪਸ ਆਪਣੇ ਬਾਹਰ ਨਿਕਲਣ ਦੇ ਰਸਤੇ (ਐਕਸਿਟ) ਤਕ ਨਹੀਂ ਪੁੱਜ ਜਾਂਦੇ।

ਜੇ ਗੋਲ ਚੱਕਰ ਵਿੱਚ ਕਈ ਲੇਨਾਂ ਹਨ ਤਾਂ ਆਪਣੇ ਦਾਖਲ ਹੋਣ ਅਤੇ ਨਿਕਲਣ ਦੀਆਂ ਲੇਨਾਂ ਆਪਣੇ ਅੰਤਮ ਪੜਾਅ ਦੇ ਹਿਸਾਬ ਨਾਲ ਚੁਣੋ। ਉਦਾਹਰਨ ਲਈ:

- ਚੁਰਾਹੇ ਤੇ ਸੱਜੇ ਮੁੜਨ ਲਈ ਸੱਜੀ ਲੇਨ ਚੁਣੋ ਅਤੇ ਸੱਜੇ ਪਾਸੇ ਵਾਲੀ ਲੇਨ ਵਿੱਚੋਂ ਬਾਹਰ ਨਿਕਲੋ। (ਨੀਲੀ ਕਾਰ)
- ਸਿੱਧਾ ਜਾਣ ਲਈ ਚੁਰਾਹੇ ਦੇ ਵਿੱਚੋਂ ਜਾਉ, ਦੋਨਾਂ ਵਿੱਚੋਂ ਕੋਈ ਲੇਨ ਚੁਣੋ ਅਤੇ ਉਸੇ ਲੇਨ ਵਿੱਚ ਬਾਹਰ ਨਿਕਲੋ ਜਿਸ ਵਿੱਚ ਦਾਖਲ ਹੋਏ ਸੀ। (ਲਾਲ ਕਾਰ)
- ਖੱਬੇ ਮੁੜਨ ਲਈ ਖੱਬੀ ਲੇਨ ਚੁਣੋ ਅਤੇ ਬਾਹਰ ਨਿਕਲੋ। (ਪੀਲੀ ਕਾਰ)

### ਪਹਾੜੀ ਸੜਕਾਂ ਤੇ

ਜੇ ਦੋ ਗੱਡੀਆਂ ਚੜ੍ਹਾਈ ਵਾਲੀ ਸੜਕ ਤੇ ਮਿਲਦੀਆਂ ਹਨ ਜਿੱਥੇ ਦੋਨਾਂ ਵਿੱਚੋਂ ਕੋਈ ਵੀ ਲੰਘ ਨਹੀਂ ਸਕਦੀ ਤਾਂ ਉਤਰਾਈ ਵੱਲ ਮੂੰਹ ਕਰਕੇ ਖੜੀ ਗੱਡੀ ਨੂੰ ਪਿੱਛੇ ਜਾ ਕੇ ਦੂਜੀ ਗੱਡੀ ਨੂੰ ਰਸਤਾ ਦੇਣਾ ਪਵੇਗਾ ਅਤੇ ਉਹ ਉਦੋਂ ਤੀਕਰ ਪਿੱਛੇ ਜਾਵੇਗੀ ਜਦੋਂ ਤੀਕਰ ਉੱਪਰ ਜਾ ਰਹੀਂ ਗੱਡੀ ਨੂੰ ਲੰਘਣ ਦਾ ਰਸਤਾ ਨਾ ਮਿਲ ਜਾਵੇ। ਉਤਰਾਈ ਵੱਲ ਮੂੰਹ ਵਾਲੀ ਗੱਡੀ ਦਾ ਪਿੱਛੇ ਜਾਣ ਵੇਲੇ ਕੰਟਰੋਲ ਜ਼ਿਆਦਾ ਚੰਗਾ ਹੁੰਦਾ ਹੈ।

## ਰਫਤਾਰ ਦੀਆਂ ਸੀਮਾਵਾਂ

ਕੈਲੀਫੋਰਨੀਆ ਵਿੱਚ ਇੱਕ "ਮੂਲ ਰਫਤਾਰ ਕਾਨੂੰਨ" ਹੈ। ਇਸ ਕਾਨੂੰਨ ਦਾ ਅਰਥ ਇਹ ਹੈ ਕਿ ਮੌਜੂਦਾ ਹਾਲਾਤ ਵਿੱਚ ਸੁਰੱਖਿਅਤ ਰਫਤਾਰ ਤੋਂ ਤੇਜ਼ ਗੱਡੀ ਕਦੇ ਨਾ ਚਲਾਉ। ਉਦਾਹਰਣ ਲਈ, ਜੇ ਤੁਸੀਂ 55 ਮੀਲ ਫੀ ਘੰਟਾ ਵਾਲੇ ਇਲਾਕੇ ਵਿੱਚ ਗਹਿਰੀ ਧੁੰਦ ਦੇ ਹੁੰਦਿਆਂ 45 ਮੀਲ ਫੀ ਘੰਟਾ ਦੀ ਰਫਤਾਰ ਤੇ ਗੱਡੀ ਚਲਾ ਰਹੇ ਹੋ ਤਾਂ "ਮੌਜੂਦਾ ਹਾਲਾਤ ਲਈ ਬਹੁਤ ਤੇਜ਼" ਗੱਡੀ ਚਲਾਉਣ ਲਈ ਚਲਾਨ ਕੱਟਿਆ ਜਾ ਸਕਦਾ ਹੈ। ਰਫਤਾਰ ਦੀ ਲਿੱਖੀ ਹੋਈ ਸੀਮਾ ਤੋਂ ਵੱਧ ਰਫਤਾਰ ਤੇ ਤੁਸੀਂ ਕਦੇ ਵੀ ਗੱਡੀ ਨਹੀਂ ਚਲਾ ਸਕਦੇ ਭਾਵੇਂ ਤੁਹਾਡੇ ਖਿਆਲ ਵਿੱਚ ਇਹ ਸੁਰੱਖਿਅਤ ਵੀ ਕਿਉਂ ਨਾ ਹੋਵੇ।

ਲਿਖੀ ਹੋਈ ਰਫਤਾਰ ਭਾਵੇਂ ਜਿੰਨੀ ਵੀ ਹੋਵੇ, ਤੁਹਾਡੀ ਰਫਤਾਰ ਹੇਠਲੀਆਂ ਗੱਲਾਂ ਉੱਪਰ ਨਿਰਭਰ ਕਰਨੀ ਚਾਹੀਦੀ ਹੈ:

- ਸੜਕ ਤੇ ਮੌਜੂਦ ਦੂਜੀਆਂ ਗੱਡੀਆਂ ਦੀ ਸੰਖਿਆ ਅਤੇ ਰਫਤਾਰ।
- ਸੜਕ ਦੀ ਸਤਹ ਕਿਹੋ ਜਿਹੀ ਹੈ: ਪੱਧਰੀ, ਅਣਪੱਧਰੀ, ਬਜਰੀ ਵਾਲੀ, ਗਿੱਲੀ, ਸੁੱਕੀ, ਚੌੜੀ ਜਾਂ ਤੰਗ।
- ਸਾਈਕਲ ਸਵਾਰ ਜਾਂ ਪੈਦਲ ਲੋਕ ਸੜਕ ਦੇ ਕਿਨਾਰੇ ਤੇ ਹਨ ਜਾਂ ਨਹੀਂ।
- ਮੀਂਹ, ਧੁੰਦ, ਬਰਫ, ਤੇਜ਼ ਹਵਾ ਜਾਂ ਧੂੜ ਹੈ ਜਾਂ ਨਹੀਂ।

## ਰਫਤਾਰ ਦੀ ਵੱਧ ਤੋਂ ਵੱਧ ਸੀਮਾ

ਕੈਲੀਫੋਰਨੀਆ ਦੇ ਜ਼ਿਆਦਾਤਰ ਹਾਈਵੇ ਤੇ ਰਫਤਾਰ ਦੀ ਵੱਧ ਤੋਂ ਵੱਧ ਸੀਮਾ 65 ਮੀਲ ਫੀ ਘੰਟਾ ਹੈ। ਜਿੱਥੇ ਲਿਖਿਆ ਹੋਵੇ ਉੱਥੇ ਤੁਸੀਂ 70 ਮੀਲ ਫੀ ਘੰਟਾ ਦੀ ਰਫਤਾਰ ਨਾਲ ਗੱਡੀ ਚਲਾ ਸਕਦੇ ਹੋ। ਜੇ ਕੁਝ ਹੋਰ ਨਾ ਲਿਖਿਆ ਹੋਵੇ ਤਾਂ ਦੋ ਲੇਨਾਂ ਵਾਲੇ ਅਵਿਭਾਜਤ ਹਾਈਵੇ ਤੇ, ਅਤੇ ਟ੍ਰੇਲਰ ਖਿੱਚ ਰਹੀ ਗੱਡੀਆਂ ਲਈ ਰਫਤਾਰ ਦੀ ਵੱਧ ਤੋਂ ਵੱਧ ਸੀਮਾ 55 ਮੀਲ ਫੀ ਘੰਟਾ ਹੈ।

ਰਫਤਾਰ ਦੀਆਂ ਬਾਕੀ ਸੀਮਾਵਾਂ ਦੇ ਚਿੰਨ੍ਹ ਹਰ ਇਲਾਕੇ ਵਿੱਚ ਸੜਕ ਅਤੇ ਟ੍ਰੈਫਿਕ ਦੇ ਹਿਸਾਬ ਨਾਲ ਲਗੇ ਹੁੰਦੇ ਹਨ। ਰਫਤਾਰ ਦੀਆਂ ਸਾਰੀਆਂ ਸੀਮਾਵਾਂ ਗੱਡੀ ਚਲਾਉਣ ਲਈ ਆਦਰਸ਼ ਹਾਲਾਤ ਤੇ ਆਧਾਰਤ ਹੁੰਦੀਆਂ ਹਨ। ਜਿਨ੍ਹਾਂ ਇਲਾਕਿਆਂ ਵਿੱਚ ਉਸਾਰੀ ਦਾ ਕੰਮ ਚਲ ਰਿਹਾ ਹੋਵੇ ਉਥੇ ਆਮ ਤੌਰ ਤੇ ਰਫਤਾਰ ਦੀ ਸੀਮਾ ਘੱਟ ਹੁੰਦੀ ਹੈ।

ਲਿਖੀ ਹੋਈ ਰਫਤਾਰ ਜਾਂ ਮੌਜੂਦਾ ਹਾਲਾਤ ਲਈ ਸੁਰੱਖਿਅਤ ਰਫਤਾਰ ਤੋਂ ਜ਼ਿਆਦਾ ਤੇਜ਼ ਗੱਡੀ ਚਲਾਉਣਾ ਖਤਰਨਾਕ ਅਤੇ ਗੈਰ-ਕਾਨੂੰਨੀ ਹੈ। ਰਫਤਾਰ ਜ਼ਿਆਦਾ ਹੋਣ ਨਾਲ ਗੱਡੀ ਰੋਕਣ ਲਈ ਲੋੜੀਂਦੀ ਦੂਰੀ ਵੱਧ ਜਾਂਦੀ ਹੈ। ਜਿੰਨਾਂ ਜ਼ਿਆਦਾ ਤੇਜ਼ ਤੁਸੀਂ ਜਾਉਗੇ, ਖਤਰੇ ਜਾਂ ਦੁਰਘਟਨਾ ਤੋਂ ਬਚਣ ਲਈ ਤੁਹਾਡੇ ਕੋਲ ਉਨਾਂ ਹੀ ਘੱਟ ਸਮਾਂ ਹੋਵੇਗਾ। 60 ਮੀਲ ਫੀ ਘੰਟਾ ਦੀ ਰਫਤਾਰ ਤੇ ਹੋਣ ਵਾਲੀ ਟੱਕਰ 30 ਮੀਲ ਫੀ ਘੰਟਾ ਦੀ ਟੱਕਰ ਨਾਲੋਂ ਦੋ ਗੁਣਾ ਜ਼ਿਆਦਾ ਸ਼ਕਤੀਸ਼ਾਲੀ ਨਹੀਂ ਬਲਕਿ ਚਾਰ ਗੁਣਾ ਜ਼ਿਆਦਾ ਸ਼ਕਤੀਸ਼ਾਲੀ ਹੋਵੇਗੀ!

## ਘੱਟ ਕੀਤੀ ਗਈ ਰਫਤਾਰ

*ਜ਼ਿਆਦਾ ਟ੍ਰੈਫਿਕ ਜਾਂ ਖਰਾਬ ਮੌਸਮ*

ਜਦੋਂ ਟ੍ਰੈਫਿਕ ਜ਼ਿਆਦਾ ਹੋਵੇ ਜਾਂ ਮੌਸਮ ਖਰਾਬ ਹੋਵੇ ਤੁਹਾਨੂੰ ਗੱਡੀ ਘੱਟ ਰਫਤਾਰ ਤੇ ਚਲਾਉਣੀ ਚਾਹੀਦੀ ਹੈ। ਪਰ ਜੇ ਤੁਸੀਂ ਗੱਡੀ ਬਹੁਤ ਹੌਲੀ ਚਲਾ ਕੇ ਟ੍ਰੈਫਿਕ ਦੀ ਆਮ ਅਤੇ ਵਾਜਬ ਰਫਤਾਰ ਦੇ ਰਸਤੇ ਵਿੱਚ ਰੁਕਾਵਟ ਬਣਦੇ ਹੋ ਤਾਂ ਤੁਹਾਡਾ ਚਲਾਨ ਕਟਿਆ ਜਾ ਸਕਦਾ ਹੈ। ਜੇ ਤੁਸੀਂ ਬਾਕੀ ਟ੍ਰੈਫਿਕ ਨਾਲੋਂ ਹੌਲੀ ਚਲਾਉਣਾ ਚਾਹੁੰਦੇ ਹੋ ਤਾਂ "ਇੱਕ ਨੰਬਰ" (ਤੇਜ਼) ਲੇਨ ਵਿੱਚ ਗੱਡੀ ਨਾ ਚਲਾਉ (ਸਫਾ 17 ਵੇਖੋ)। ਜੇ ਤੁਹਾਡੇ ਪਿੱਛੇ ਵਾਲਾ ਕੋਈ ਡਰਾਈਵਰ ਨੇੜੇ ਹੈ ਅਤੇ ਤੁਹਾਡੇ ਨਾਲੋਂ ਤੇਜ਼ ਚਲਾਉਣਾ ਚਾਹੁੰਦਾ ਹੈ ਤਾਂ ਤੁਸੀਂ ਆਪਣੀ ਗੱਡੀ ਨੂੰ ਹਮੇਸ਼ਾ ਸੱਜੇ ਪਾਸੇ ਕਰ ਲਉ।

*ਟੋਅ ਕਰਨ ਵਾਲੀਆਂ ਗੱਡੀਆਂ, ਬੱਸਾਂ ਜਾਂ ਵੱਡੇ ਟਰੱਕ*

ਜਦੋਂ ਤੁਸੀਂ ਕਿਸੇ ਗੱਡੀ ਜਾਂ ਟ੍ਰੇਲਰ ਨੂੰ ਖਿੱਚ ਕੇ ("ਟੋਅ" ਕਰ ਕੇ) ਲਿਜਾ ਰਹੇ ਹੋਵੋ, ਜਾਂ ਕਿਸੇ ਬੱਸ ਜਾਂ ਤਿੰਨ ਜਾਂ ਉਸ ਤੋਂ ਵੱਧ ਐਕਸਲ ਵਾਲੇ ਟਰੱਕ ਨੂੰ ਚਲਾ ਰਹੇ ਹੋਵੋ ਤਾਂ ਤੁਹਾਨੂੰ ਇਹ ਗੱਡੀ ਸੱਜੇ ਹੱਥ ਵਾਲੀ ਲੇਨ ਜਾਂ ਹੌਲੀ ਚਲਣ ਵਾਲੇ ਟ੍ਰੈਫਿਕ ਲਈ ਬਣਾਈ ਗਈ ਖਾਸ ਲੇਨ ਵਿੱਚ ਚਲਾਉਣੀ ਚਾਹੀਦੀ ਹੈ। ਜੇ ਲੇਨਾਂ ਦੇ ਨਿਸ਼ਾਨ ਨਹੀਂ ਬਣੇ ਹੋਏ ਹਨ ਅਤੇ ਤੁਹਾਡੀ ਦਿਸ਼ਾ ਵਿੱਚ **ਚਾਰ** ਜਾਂ ਵੱਧ ਲੇਨਾਂ ਹਨ ਤਾਂ ਤੁਸੀਂ ਸਿਰਫ ਸੜਕ ਦੇ ਕਿਨਾਰੇ ਵਾਲੀਆਂ ਦੋ ਲੇਨਾਂ ਵਿੱਚੋਂ ਕਿਸੇ ਇੱਕ ਵਿੱਚ ਗੱਡੀ ਚਲਾ ਸਕਦੇ ਹੋ।

### ਬੱਚਿਆਂ ਦੇ ਆਲੇ ਦੁਆਲੇ

ਸਕੂਲ ਤੋਂ 500 ਫੁਟ ਦੀ ਦੂਰੀ ਦੇ ਅੰਦਰ, ਜਦੋਂ ਬੱਚੇ ਬਾਹਰ ਹੋਣ ਜਾਂ ਸੜਕ ਪਾਰ ਕਰ ਰਹੇ ਹੋਣ ਤਾਂ ਰਫਤਾਰ ਦੀ ਸੀਮਾ, ਜੇ ਕੁਝ ਹੋਰ ਨਾ ਲਿਖਿਆ ਹੋਵੇ, 25 ਮੀਲ ਫੀ ਘੰਟਾ ਹੈ। ਨਾਲ ਹੀ, ਜੇ ਸਕੂਲ ਦੀ ਕੋਈ ਵਾੜ ਨਹੀਂ ਹੈ ਅਤੇ ਬੱਚੇ ਬਾਹਰ ਹੋਣ ਤਾਂ ਕਦੇ ਵੀ 25 ਮੀਲ ਫੀ ਘੰਟਾ ਦੀ ਰਫਤਾਰ ਤੋਂ ਵੱਧ ਤੇ ਨਾ ਚਲਾਉ। ਸਕੂਲਾਂ, ਖੇਡ ਦੇ ਮੈਦਾਨਾਂ, ਪਾਰਕਾਂ ਅਤੇ ਰਿਹਾਇਸ਼ੀ ਇਲਾਕਿਆਂ ਵਿੱਚ ਗੱਡੀ ਹਮੇਸ਼ਾ ਜ਼ਿਆਦਾ ਧਿਆਨ ਨਾਲ ਚਲਾਉ ਕਿਉਂਕਿ ਬੱਚੇ ਕਿਸੇ ਵੀ ਵੇਲੇ ਅਚਾਨਕ ਸੜਕ ਤੇ ਆ ਸਕਦੇ ਹਨ।




ਸਾਰੀਆਂ ਗੱਡੀਆਂ ਲਈ ਰੁਕਣਾ ਜ਼ਰੂਰੀ ਹੈ

ਸਕੂਲਾਂ ਦੇ ਨੇੜੇ ਇਹਨਾਂ ਤੇ ਨਜ਼ਰ ਰਖੋ:

- ਸਾਈਕਲ ਸਵਾਰ ਅਤੇ ਪੈਦਲ ਲੋਕ।
- ਸਕੂਲ ਸੁਰੱਖਿਆ ਗਸ਼ਤਾਂ ਅਤੇ ਸਕੂਲ ਦੇ ਸੜਕ ਪਾਰ ਕਰਾਉਣ ਵਾਲੇ ਗਾਰਡ। ਉਹਨਾਂ ਦੀ ਹਿਦਾਇਤਾਂ ਦੀ ਪਾਲਣਾ ਕਰੋ। ਸੜਕ ਪਾਰ ਕਰਾਉਣ ਵਾਲੇ ਗਾਰਡ ਦੀ ਸੁਰੱਖਿਆ ਲਈ, ਗੱਡੀ ਨੂੰ ਅੱਗੇ ਲਿਜਾਣ ਤੋਂ ਪਹਿਲਾਂ ਗਾਰਡ ਨੂੰ ਸੜਕ ਦੇ ਕਿਨਾਰੇ ਇੱਕ ਪਾਸੇ ਸੁਰੱਖਿਅਤ ਹੋ ਜਾਣ ਦਿਉ।
- ਰੁਕੀਆਂ ਹੋਈਆਂ ਸਕੂਲ ਬੱਸਾਂ ਅਤੇ ਸੜਕ ਪਾਰ ਕਰ ਰਹੇ ਬੱਚੇ। ਕਈ ਸਕੂਲ ਬੱਸਾਂ ਰੁਕਣ ਅਤੇ ਬੱਚਿਆਂ ਨੂੰ ਥੱਲੇ ਉਤਰਨ ਦੇਣ ਦੀ ਤਿਆਰੀ ਵਿੱਚ ਪੀਲੀਆਂ ਬੱਤੀਆਂ ਦੇ ਲਿਸ਼ਕਾਰੇ ਮਾਰਦੀਆਂ ਹਨ। ਜਗਦੀਆਂ-ਬੁਝਦੀਆਂ ਪੀਲੀਆਂ ਬੱਤੀਆਂ ਤੁਹਾਨੂੰ ਗੱਡੀ ਦੀ ਰਫਤਾਰ ਘੱਟ ਕਰਨ ਅਤੇ ਰੁਕਣ ਲਈ ਤਿਆਰ ਰਹਿਣ ਦੀ ਚੇਤਾਵਨੀ ਦੇਂਦੀਆਂ ਹਨ। ਜਦੋਂ ਬੱਸ ਦੀਆਂ ਲਾਲ ਬੱਤੀਆਂ (ਬੱਸ ਦੇ ਅਗਲੇ ਅਤੇ ਪਿਛਲੇ ਪਾਸੇ ਉਪਰਲੇ ਹਿੱਸੇ ਵਿੱਚ ਲਗੀਆਂ ਹੋਈਆਂ) ਜੱਗਦੀਆਂ-ਬੁਝਦੀਆਂ ਹਨ ਤਾਂ ਦੋਨਾਂ ਦਿਸ਼ਾਵਾਂ ਤੋਂ ਤੁਹਾਡੇ ਲਈ ਉਦੋਂ ਤੀਕਰ ਰੁਕਣਾ ਜ਼ਰੂਰੀ ਹੈ ਜਦੋਂ ਤੀਕਰ ਬੱਚੇ ਸੁਰੱਖਿਅਤ ਸੜਕ ਪਾਰ ਨਾ ਕਰ ਲੈਣ ਅਤੇ ਲਾਲ ਬੱਤੀਆਂ ਲਿਸ਼ਕਾਰੇ ਮਾਰ ਰਹੀਆਂ ਹੋਣ। (VC §22454). ਜੇ ਤੁਸੀਂ ਨਹੀਂ ਰੁਕਦੇ ਤਾਂ ਤੁਹਾਡੇ ਉੱਪਰ $1000 ਤਕ ਜੁਰਮਾਨਾ ਕੀਤਾ ਜਾ ਸਕਦਾ ਹੈ ਅਤੇ ਤੁਹਾਡੇ ਗੱਡੀ ਚਲਾਉਣ ਦੇ ਅਧਿਕਾਰ ਨੂੰ ਇੱਕ ਸਾਲ ਲਈ ਮੁਅੱਤਲ ਕੀਤਾ ਜਾ ਸਕਦਾ ਹੈ। ਜੇ ਸਕੂਲ ਬੱਸ ਵਿਭਾਜਤ ਜਾਂ ਬਹੁਤ ਸਾਰੀਆਂ ਲੇਨਾਂ (ਹਰ ਦਿਸ਼ਾ ਵਿੱਚ ਦੋ ਜਾਂ ਦੋ ਜਾਂ ਵੱਧ ਲੇਨਾਂ) ਵਾਲੇ ਹਾਈਵੇ ਤੇ ਦੂਜੇ ਪਾਸੇ ਖੜੀ ਹੈ ਤਾਂ ਤੁਹਾਨੂੰ ਰੁਕਣ ਦੀ ਲੋੜ ਨਹੀਂ ਹੈ।

### ਨਾ ਦਿੱਸਣ ਵਾਲੇ ਚੁਰਾਹੇ

ਨਾ ਦਿੱਸਣ ਵਾਲੇ ਚੁਰਾਹਿਆਂ ਤੇ ਰਫਤਾਰ ਦੀ ਸੀਮਾ 15 ਮੀਲ ਫੀ ਘੰਟਾ ਹੈ। ਕਿਸੇ ਚੁਰਾਹੇ ਨੂੰ "ਨਾ ਦਿੱਸਣ ਵਾਲਾ" ਤਾਂ ਸਮਝਿਆ ਜਾਂਦਾ ਹੈ ਜਦੋਂ ਕੋਨਿਆਂ ਤੇ ਰੁਕਣ ਲਈ ਕੋਈ ਚਿੰਨ੍ਹ ਨਹੀਂ ਲਗੇ ਹੁੰਦੇ ਅਤੇ ਚੁਰਾਹੇ ਤੋਂ 100 ਫੁਟ ਪਹਿਲਾਂ ਤੁਸੀਂ ਦੋਵੇਂ ਪਾਸੇ 100 ਫੁਟ ਦੀ ਦੂਰੀ ਤਕ ਕੁਝ ਨਹੀਂ ਵੇਖ ਸਕਦੇ। ਚੁਰਾਹੇ ਦੇ ਕੋਲ ਦਰਖਤਾਂ, ਝਾੜੀਆਂ, ਬਿਲਡਿੰਗਾਂ ਜਾਂ ਪਾਰਕ ਕੀਤੀਆਂ ਗੱਡੀਆਂ ਦੇ ਕਾਰਨ ਹੋ ਸਕਦਾ ਹੈ ਤੁਹਾਨੂੰ ਪਾਸਾ ਨਜ਼ਰ ਨਾ ਆਉਂਦਾ ਹੋਵੇ। ਜੇ ਤੁਹਾਨੂੰ ਸਾਰਾ ਦ੍ਰਿਸ਼ ਨਜ਼ਰ ਨਹੀਂ ਆ ਰਿਹਾ ਤਾਂ ਤਦੋਂ ਤੀਕਰ ਹੌਲੀ ਹੌਲੀ ਚਲੋ ਜਦੋਂ ਤੀਕਰ ਪੂਰਾ ਦ੍ਰਿਸ਼ ਨਜ਼ਰ ਆਣਾ ਨਾ ਸ਼ੁਰੂ ਹੋ ਜਾਵੇ।

### ਤੰਗ ਸੜਕਾਂ

ਕਿਸੇ ਵੀ ਤੰਗ ਸੜਕ (alley) ਤੇ ਰਫਤਾਰ ਦੀ ਸੀਮਾ 15 ਮੀਲ ਫੀ ਘੰਟਾ ਹੈ।

### ਰੇਲਵੇ ਲਾਈਨਾਂ ਦੇ ਨੇੜੇ

ਰੇਲਵੇ ਲਾਈਨ ਦੀ ਕ੍ਰਾਸਿੰਗ ਦੇ 100 ਫੁਟ ਦੇ ਘੇਰੇ ਵਿੱਚ, ਜਿੱਥੇ ਤੁਸੀਂ ਰੇਲਵੇ ਲਾਈਨ ਨੂੰ ਦੋਨੋਂ ਪਾਸੇ 400 ਫੁਟ ਦੀ ਦੂਰੀ ਤਕ ਨਹੀਂ ਵੇਖ ਸਕਦੇ, ਰਫਤਾਰ ਦੀ ਸੀਮਾ 15 ਮੀਲ ਫੀ ਘੰਟਾ ਹੈ। ਜੇ ਕ੍ਰਾਸਿੰਗ ਤੇ ਕੰਟ੍ਰੋਲ ਲਈ ਕੋਈ ਗੇਟ, ਚੇਤਾਵਨੀ ਦੇਣ ਵਾਲਾ ਸਿਗਨਲ ਜਾਂ ਝੰਡੀ ਵਿਖਾਉਣ ਵਾਲਾ ਵਿਅਕਤੀ ਹੈ ਤਾਂ ਤੁਸੀਂ ਗੱਡੀ 15 ਮੀਲ ਫੀ ਘੰਟਾ ਤੋਂ ਜ਼ਿਆਦਾ ਤੇਜ਼ ਚਲਾ ਸਕਦੇ ਹੋ।




- ਦੋਨਾਂ ਦਿਸ਼ਾਵਾਂ ਵਿੱਚ ਵੇਖੋ ਅਤੇ ਰੇਲਗੱਡੀਆਂ ਦੀ ਆਵਾਜ਼ ਸੁਣੋ। ਕਈ ਕ੍ਰਾਸਿੰਗਾਂ ਤੇ ਇੱਕ ਤੋਂ ਵੱਧ ਰੇਲਵੇ ਲਾਈਨਾਂ ਹੁੰਦੀਆਂ ਹਨ, ਇਸ ਕਰਕੇ ਲੋੜ ਪੈਣ ਤੇ ਰੁਕਣ ਲਈ ਤਿਆਰ ਰਹੋ। ਰੇਲਵੇ ਲਾਈਨਾਂ ਨੂੰ ਸਿਰਫ ਉਹਨਾਂ ਥਾਂਵਾਂ ਤੇ ਪਾਰ ਕਰੋ ਜੋ ਪਾਰ ਕਰਨ ਲਈ ਬਣਾਈਆਂ ਗਈਆਂ ਹਨ ਅਤੇ ਸੁਰੱਖਿਅਤ ਹਨ।
- ਕਿਸੇ ਵੀ ਲਾਈਨ ਤੇ ਕਿਸੇ ਵੀ ਦਿਸ਼ਾ ਤੋਂ ਰੇਲਗੱਡੀ ਦੇ ਆਉਣ ਦੀ ਸੰਭਾਵਨਾ ਮਨ ਵਿੱਚ ਰਖੋ। ਜੇ ਲਾਈਨਾਂ ਪਾਰ ਕਰਕੇ ਤੁਹਾਨੂੰ ਰੁਕਣਾ ਪਵੇ ਤਾਂ ਇਹ ਯਕੀਨੀ ਬਣਾਉ ਕਿ ਰੁਕਣ ਤੋਂ ਪਹਿਲਾਂ ਤੁਹਾਡੀ ਗੱਡੀ ਲਾਈਨਾਂ ਤੋਂ ਪਰ੍ਹੇ ਜਾ ਚੁਕੀ ਹੋਵੇ।
- ਰੇਲਵੇ ਲਾਈਨ ਦੇ ਉੱਪਰ ਕਦੇ ਨਾ ਰੁਕੋ। ਯਾਦ ਰਖੋ ਕਿ ਰੇਲਗੱਡੀ ਬਹੁਤ ਤੇਜ਼ੀ ਨਾਲ ਰੁਕ ਨਹੀਂ ਸਕਦੀ ਅਤੇ ਨਾ ਹੀ ਆਪਣਾ ਰਸਤਾ ਬਦਲ ਸਕਦੀ ਹੈ। ਜੇ ਤੁਸੀਂ ਰੇਲਵੇ ਲਾਈਨ ਤੇ ਖੜੇ ਹੋ ਤਾਂ ਤੁਹਾਨੂੰ ਸੱਟ ਲਗ ਸਕਦੀ ਹੈ ਜਾਂ ਤੁਹਾਡੀ ਮੌਤ ਹੋ ਸਕਦੀ ਹੈ।
- ਉਹਨਾਂ ਗੱਡੀਆਂ ਦਾ ਧਿਆਨ ਰਖੋ ਜਿਨ੍ਹਾਂ ਲਈ ਰੇਲਵੇ ਲਾਈਨਾਂ ਪਾਰ ਕਰਨ ਤੋਂ ਪਹਿਲਾਂ ਰੁਕਣਾ ਜ਼ਰੂਰੀ ਹੈ। ਇਹਨਾਂ ਗੱਡੀਆਂ ਵਿੱਚ ਬੱਸਾਂ, ਸਕੂਲ ਬੱਸਾਂ, ਅਤੇ ਖਤਰਨਾਕ ਸਮੱਗਰੀ ਲਿਜਾ ਰਹੇ ਟਰੱਕ ਸ਼ਾਮਲ ਹਨ।
- ਯਾਦ ਰਖੋ ਕਿ ਜੱਗਣ-ਬੁੱਝਣ ਵਾਲੀਆਂ ਲਾਲ ਬੱਤੀਆਂ ਦਾ ਮਤਲਬ ਹੈ "ਰੁਕੋ"। ਜਦੋਂ ਕ੍ਰਾਸਿੰਗ ਦੇ ਜੰਤਰ ਕੰਮ ਕਰਨਾ ਸ਼ੁਰੂ ਕਰ ਦੇਣ ਜਾਂ ਕੋਈ ਵਿਅਕਤੀ ਤੁਹਾਨੂੰ ਚੇਤਾਵਨੀ ਦੇ ਦੇਵੇ ਕਿ ਰੇਲਗੱਡੀ ਆ ਰਹੀ ਹੈ, ਤਾਂ ਸਭ ਤੋਂ ਨਜ਼ਦੀਕੀ ਲਾਈਨ ਤੋਂ ਘੱਟੋ-ਘੱਟ 15 ਫੁਟ ਦੀ ਦੂਰੀ ਤੇ ਰੁਕ ਜਾਉ। ਜੇ ਤੁਸੀਂ ਟ੍ਰੇਨ ਨੂੰ ਆਉਂਦੇ ਵੇਖੋ, ਜਾਂ ਉਸ ਦੀ ਸੀਟੀ, ਹਾਰਨ ਜਾਂ ਘੰਟੀ ਸੁਣੋ ਤਾਂ ਰੁਕ ਜਾਉ।
- ਜੇ ਤੁਹਾਨੂੰ ਟ੍ਰੇਨ ਨਜ਼ਰ ਨਾ ਆਵੇ ਤਾਂ ਵੀ ਹੇਠਾਂ ਕੀਤੇ ਹੋਏ ਕ੍ਰਾਸਿੰਗ ਗੇਟਾਂ ਦੇ ਥੱਲੋਂ ਜਾਂ ਉਸ ਦੇ ਦੁਆਲਿਓਂ ਨਾ ਲੰਘੋ। ਗੇਟ ਦੇ ਉੱਪਰ ਉਠਣ ਦਾ ਇੰਤਜ਼ਾਰ ਕਰੋ। ਜੇ ਗੇਟ ਸਹੀ ਕੰਮ ਨਹੀਂ ਕਰ ਰਹੇ ਹਨ ਤਾਂ ਕ੍ਰਾਸਿੰਗ ਦੇ ਨੇੜੇ ਲਿਖੇ ਹੋਏ ਐਮਰਜੈਂਸੀ ਨੰਬਰ ਤੇ ਫੋਨ ਕਰੋ ਜਾਂ ਲੋਕਲ ਪੁਲਿਸ ਨੂੰ ਜਾਂ "ਕੈਲੀਫੋਰਨੀਆ ਹਾਈਵੇ ਪਟਰੋਲ" ਨੂੰ ਸੂਚਨਾ ਦਿਉ।

### ਲਾਈਟ ਰੇਲ ਗੱਡੀਆਂ ਦੀਆਂ ਕ੍ਰਾਸਿੰਗਾਂ ਦੇ ਨੇੜੇ

ਰੇਲ ਗੱਡੀਆਂ ਦੀਆਂ ਕ੍ਰਾਸਿੰਗਾਂ ਤੇ ਲਾਗੂ ਹੋਣ ਵਾਲੇ ਨੇਮ ਲਾਈਟ ਰੇਲ ਗੱਡੀਆਂ ਦੀਆਂ ਕ੍ਰਾਸਿੰਗਾਂ ਤੇ ਵੀ ਲਾਗੂ ਹੁੰਦੇ ਹਨ। ਲਾਈਨਾਂ ਨੂੰ ਪਾਰ ਕਰਨ ਲਈ ਤਦੋਂ ਤੀਕਰ ਅੱਗੇ ਨਾ ਵੱਧੋ ਜਦੋਂ ਤੀਕਰ ਤੁਹਾਨੂੰ ਦੋਨਾਂ ਦਿਸ਼ਾਵਾਂ ਵਿੱਚ ਸਾਫ ਨਜ਼ਰ ਨਾ ਆਵੇ ਅਤੇ ਤੁਹਾਨੂੰ ਪੱਕਾ ਯਕੀਨ ਨਾ ਹੋ ਜਾਵੇ ਕਿ ਕੋਈ ਹੋਰ ਲਾਈਟ ਰੇਲ ਵਾਹਨ ਜਾਂ ਟ੍ਰੇਨ ਨਹੀਂ ਆ ਰਹੀ ਹੈ। ਕਿਸੇ ਬੰਦ ਗੇਟ ਦੇ ਥੱਲੋਂ ਜਾਂ ਦੁਆਲਿਓਂ ਨਾ ਜਾਉ।

**ਨੋਟ:** ਲਾਈਟ ਰੇਲਾਂ ਚਲਦੇ ਹੋਏ ਬਹੁਤ ਘੱਟ ਆਵਾਜ਼ ਕਰਦੀਆਂ ਹਨ ਅਤੇ ਮਾਲਗੱਡੀਆਂ ਨਾਲੋਂ ਜ਼ਿਆਦਾ ਤੇਜ਼ ਚਲਦੀਆਂ ਹਨ।

### ਸਟ੍ਰੀਟਕਾਰਾਂ (ਟ੍ਰਾਮਾਂ), ਟ੍ਰੌਲੀਆਂ ਅਤੇ ਬੱਸਾਂ ਦੇ ਨੇੜੇ

ਜਦੋਂ ਅੱਗੇ ਲੰਘਣਾ ਸੁਰੱਖਿਅਤ ਹੋਵੇ, ਤਾਂ ਅੱਗੇ ਲੰਘਣ ਲਈ ਰਫਤਾਰ ਦੀ ਸੀਮਾ 10 ਮੀਲ ਫੀ ਘੰਟਾ ਤਕ ਹੈ। ਰਫਤਾਰ ਦੀ ਇਹ ਸੀਮਾ ਕਿਸੇ ਸੁਰੱਖਿਆ ਖੇਤਰ ਵਿੱਚ ਜਾਂ ਕਿਸੇ ਚੁਰਾਹੇ ਵਿੱਚ ਲਾਗੂ ਹੁੰਦੀ ਹੈ ਜਿੱਥੇ ਸਟ੍ਰੀਟਕਾਰ, ਟ੍ਰੌਲੀ ਜਾਂ ਬੱਸ ਰੁਕੀ ਹੋਈ ਹੋਵੇ ਅਤੇ ਟ੍ਰੈਫਿਕ ਨੂੰ ਪੁਲਿਸ ਅਫਸਰ ਜਾਂ ਟ੍ਰੈਫਿਕ ਸਿਗਨਲ ਦੁਆਰਾ ਕੰਟ੍ਰੋਲ ਕੀਤਾ ਜਾ ਰਿਹਾ ਹੋਵੇ। ਸੁਰੱਖਿਆ ਖੇਤਰ ਦੀ ਨਿਸ਼ਾਨੀ ਲਈ ਸੜਕ ਉੱਪਰ ਉਭਰੇ ਹੋਏ ਬਟਨ ਜਾਂ ਮਾਰਕਰ ਲਗਾਏ ਜਾਂਦੇ ਹਨ ਅਤੇ ਇਹ ਖੇਤਰ ਖਾਸ ਤੌਰ ਤੇ ਪੈਦਲ ਲੋਕਾਂ ਲਈ ਰਖਿਆ ਜਾਂਦਾ ਹੈ। ਸੁਰੱਖਿਆ ਖੇਤਰ ਜ਼ਿਆਦਾਤਰ ਤੁਹਾਨੂੰ ਉਹਨਾਂ ਇਲਾਕਿਆਂ ਵਿੱਚ ਮਿਲਣਗੇ ਜਿੱਥੇ ਸਟ੍ਰੀਟਕਾਰਾਂ ਜਾਂ ਟ੍ਰੌਲੀਆਂ ਅਤੇ ਕਾਰਾਂ ਆਦਿ ਸੜਕ ਦੀ ਸਾਂਝੀ ਵਰਤੋਂ ਕਰਦੀਆਂ ਹਨ।

### *ਬਿਜ਼ਨਸ ਵਾਲੀਆਂ ਜਾਂ ਰਿਹਾਇਸ਼ੀ ਡਿਸਟ੍ਰਿਕਟਾਂ*

ਜੇ ਹੋਰ ਕੁਝ ਨਾ ਲਿਖਿਆ ਹੋਵੇ ਤਾਂ ਰਫਤਾਰ ਦੀ ਸੀਮਾ 25 ਮੀਲ ਫੀ ਘੰਟਾ ਹੈ।

### *ਜਾਨਵਰਾਂ ਦੇ ਨੇੜੇ*

ਜੇ ਤੁਸੀਂ ਜਾਨਵਰ ਜਾਂ ਪਸ਼ੂ-ਧਨ ਵੇਖੋ ਤਾਂ ਗੱਡੀ ਹੌਲੀ ਕਰ ਲਉ ਅਤੇ ਜਾਨਵਰਾਂ ਨੂੰ ਲਿਜਾ ਰਹੇ ਵਿਅਕਤੀ ਦੀਆਂ ਹਿਦਾਇਤਾਂ ਦੀ ਪਾਲਣਾ ਕਰੋ। ਜੇ ਤੁਸੀਂ ਕਿਸੇ ਭਟਕੇ ਹੋਏ ਜਾਨਵਰ ਨੂੰ ਆਪਣੇ ਰਸਤੇ ਵਿੱਚ ਵੇਖੋ ਤਾਂ ਗੱਡੀ ਹੌਲੀ ਕਰ ਲਉ ਜਾਂ, ਜੇ ਅਜੇਹਾ ਕਰਨਾ ਸੁਰੱਖਿਅਤ ਹੋਵੇ, ਰੁੱਕ ਜਾਉ।

**ਲੇਨਾਂ ਤੇ ਬਣੇ ਨਿਸ਼ਾਨਾਂ ਦੇ ਉਦਾਹਰਨ**



(1) ਸਾਬਤ ਪੀਲੀ ਲਾਈਨ: ਜੇ ਸਾਬਤ ਲਾਈਨ ਤੁਹਾਡੇ ਪਾਸੇ ਹੈ ਤਾਂ ਦੂਜੀ ਗੱਡੀ ਤੋਂ ਅੱਗੇ ਲੰਘਣਾ ਮਨ੍ਹਾ ਹੈ।
(2) ਦੋ ਸਾਬਤ ਲਾਈਨਾਂ: ਦੂਜੀ ਗੱਡੀ ਤੋਂ ਅੱਗੇ ਲੰਘਣਾ ਮਨ੍ਹਾ ਹੈ।
(3) ਟੁੱਟੀ ਹੋਈ ਪੀਲੀ ਲਾਈਨ: ਜੇ ਸੁਰੱਖਿਅਤ ਹੋਵੇ ਤਾਂ ਅੱਗੇ ਲੰਘਿਆ ਜਾ ਸਕਦਾ ਹੈ।

# ਟ੍ਰੈਫਿਕ ਲੇਨਾਂ

## ਲਾਈਨਾਂ ਦੇ ਰੰਗ

**ਸਾਬਤ ਪੀਲੀਆਂ ਲਾਈਨਾਂ** ਦੁਤਰਫੇ ਟ੍ਰੈਫਿਕ ਵਾਲੀ ਸੜਕ ਦਾ ਮੱਧ ਵਿਖਾਉਂਦੀਆਂ ਹਨ।

**ਟੁੱਟੀਆਂ (ਨਿੱਕੀਆਂ ਨਿੱਕੀਆਂ) ਪੀਲੀਆਂ ਲਾਈਨਾਂ** ਦਾ ਮਤਲਬ ਹੈ ਕਿ ਜੇ ਅਜੇਹੀ ਲਾਈਨ ਉਸ ਲੇਨ ਦੇ ਨਾਲ ਹੈ ਜਿਸ ਵਿੱਚ ਤੁਸੀਂ ਗੱਡੀ ਚਲਾ ਰਹੇ ਹੋ ਤਾਂ ਤੁਸੀਂ ਅੱਗੇ ਲੰਘ ਸਕਦੇ ਹੋ।

**ਦੋ ਸਾਬਤ ਪੀਲੀਆਂ ਲਾਈਨਾਂ ਦਾ** ਮਤਲਬ ਹੈ ਕਿ ਅੱਗੇ ਲੰਘਣਾ (ਓਵਰਟੇਕ ਕਰਨਾ) ਮਨ੍ਹਾ ਹੈ। ਇਨ੍ਹਾਂ ਲਾਈਨਾਂ ਦੇ ਖੱਬੇ ਪਾਸੇ ਗੱਡੀ ਤਾਂ ਹੀ ਚਲਾਉ ਜੇ:

- ਤੁਸੀਂ ਚੁਰਾਹੇ ਤੇ ਖੱਬੇ ਪਾਸੇ ਮੁੜ ਰਹੇ ਹੋਵੋ।
- ਤੁਸੀਂ ਕਿਸੇ ਪ੍ਰਾਈਵੇਟ ਸੜਕ ਜਾਂ ਡਰਾਈਵ-ਵੇ ਵਿੱਚ ਦਾਖਲ ਹੋ ਰਹੇ ਹੋਵੋ ਜਾਂ ਉਸ ਵਿੱਚੋਂ ਬਾਹਰ ਨਿਕਲ ਰਹੇ ਹੋਵੋ।
- ਤੁਸੀਂ ਇੱਕ ਕਾਰਪੂਲ ਲੇਨ ਵਿੱਚ ਹੋਵੋ ਜਿਸਦਾ ਨਿਰਧਾਰਤ ਪ੍ਰਵੇਸ਼ ਖੱਬੇ ਪਾਸੇ ਹੋਵੇ।
- ਸੜਕ ਦਾ ਤੁਹਾਡਾ ਪਾਸਾ ਬੰਦ ਜਾਂ ਰੁਕਿਆਂ ਹੋਣ ਕਾਰਨ ਤੁਹਾਨੂੰ ਸੜਕ ਦੇ ਦੂਜੇ ਪਾਸੇ ਗੱਡੀ ਚਲਾਉਣ ਦੀ ਹਿਦਾਇਤ ਦਿੱਤੀ ਗਈ ਹੋਵੇ।

**ਸਾਬਤ ਪੀਲੀਆਂ ਡੱਬਲ ਲਾਈਨਾਂ ਦੇ ਦੋ ਸੈਟ** ਜਿਨ੍ਹਾਂ ਦੇ ਵਿਚਕਾਰ ਦੋ ਫੁਟ ਜਾਂ ਉਸ ਤੋਂ ਵੱਧ ਦੂਰੀ ਹੋਵੇ, ਜੰਗਲੇ ਦੀ ਤਰ੍ਹਾਂ ਮੰਨੇ ਜਾਂਦੇ ਹਨ। ਨਿਰਧਾਰਤ ਥਾਂਵਾਂ ਦੇ ਇਲਾਵਾ ਇਸ "ਜੰਗਲੇ" ਦੇ ਉੱਪਰ ਗੱਡੀ ਚਲਾਉਣਾ ਜਾਂ ਇਸਦੇ ਉੱਪਰੋਂ ਖੱਬੇ ਮੁੜਨਾ ਜਾਂ ਯੂ-ਮੋੜ ਲੈਣਾ ਮਨ੍ਹਾ ਹੈ। (ਹੇਠਾਂ "B" ਵੇਖੋ)




**ਸਾਬਤ ਚਿੱਟੀਆਂ ਲਾਈਨਾਂ** ਇੱਕੋ ਦਿਸ਼ਾ ਵਿੱਚ ਜਾਣ ਵਾਲੀਆਂ ਟ੍ਰੈਫਿਕ ਲੇਨਾਂ (ਜਿਵੇਂ ਇੱਕ-ਤਰਫਾ ਟ੍ਰੈਫਿਕ ਵਾਲੀਆਂ ਸੜਕਾਂ) ਵਿਖਾਉਂਦੀਆਂ ਹਨ।

**ਟੁੱਟੀਆਂ (ਨਿੱਕੀਆਂ ਨਿੱਕੀਆਂ) ਚਿੱਟੀਆਂ ਲਾਈਨਾਂ** ਇੱਕੋ ਦਿਸ਼ਾ ਵਿੱਚ ਦੋ ਜਾਂ ਵੱਧ ਲੇਨਾਂ ਵਾਲੀਆਂ ਸੜਕਾਂ ਤੇ ਟ੍ਰੈਫਿਕ ਲੇਨਾਂ ਨੂੰ ਵੱਖਰਾ ਕਰਦੀਆਂ ਹਨ।

## ਲੇਨ ਦੀ ਚੋਣ

ਬਹੁਤ ਵਾਰੀ ਟ੍ਰੈਫਿਕ ਲੇਨਾਂ ਦੀ ਪੱਛਾਣ ਸੰਖਿਆਵਾਂ ਨਾਲ ਕੀਤੀ ਜਾਂਦੀ ਹੈ। ਖੱਬੀ ਜਾਂ "ਤੇਜ਼ ਰਫਤਾਰ ਵਾਲੀ ਲੇਨ" ਨੂੰ "ਨੰਬਰ ਇੱਕ ਲੇਨ" ਆਖਿਆ ਜਾਂਦਾ ਹੈ। ਨੰਬਰ ਇੱਕ ਦੇ ਸੱਜੇ ਪਾਸੇ ਵਾਲੀ ਲੇਨ ਨੂੰ "ਨੰਬਰ ਦੋ ਲੇਨ" ਆਖਦੇ ਹਨ, ਉਸਦੇ ਬਾਅਦ "ਨੰਬਰ ਤਿੰਨ ਲੇਨ", ਆਦਿ।

**ਨੰਬਰ ਲਗਿਆਂ ਟ੍ਰੈਫਿਕ ਲੇਨਾਂ ਦਾ ਉਦਾਹਰਨ**



ਗੱਡੀ ਉਸ ਲੇਨ ਵਿੱਚ ਚਲਾਉ ਜਿੱਥੇ ਟ੍ਰੈਫਿਕ ਸਭ ਤੋਂ ਵੱਧ ਨਿਰਵਿਘਨ ਹੋਵੇ। ਜੇ ਤੁਹਾਡੇ ਕੋਲ ਚੁਣਨ ਲਈ ਤਿੰਨ ਲੇਨਾਂ ਹਨ ਤਾਂ ਸਭ ਤੋਂ ਵੱਧ ਨਿਰਵਿਘਨ ਸਫਰ ਲਈ ਵਿਚਕਾਰਲੀ ਲੇਨ ਚੁਣੋ। ਜ਼ਿਆਦਾ ਤੇਜ਼ ਚਲਾਉਣ, ਅੱਗੇ ਲੰਘਣ ਜਾਂ ਖੱਬੇ ਮੁੜਨ ਲਈ ਖੱਬੀ ਲੇਨ ਦੀ ਵਰਤੋਂ ਕਰੋ। ਜਦੋਂ ਤੁਸੀਂ ਹੌਲੀ ਚਲਾਉਣਾ ਚਾਹੋ ਜਾਂ ਸੜਕ ਤੇ ਦਾਖਲ ਹੋਣਾ ਹੋਵੇ ਜਾਂ ਬਾਹਰ ਜਾਣਾ ਹੋਵੇ ਤਾਂ ਸੱਜੀ ਲੇਨ ਦੀ ਵਰਤੋਂ ਕਰੋ।

ਜੇ ਤੁਹਾਡੀ ਦਿਸ਼ਾ ਵਿੱਚ ਸਿਰਫ ਦੋ ਲੇਨਾਂ ਹਨ ਤਾਂ ਸਭ ਤੋ ਜ਼ਿਆਦਾ ਨਿਰਵਿਘਨ ਸਫਰ ਲਈ ਸੱਜੀ ਲੇਨ ਚੁਣੋ।

ਗੱਡੀ ਨੂੰ ਪੂਰਾ ਸਮਾਂ ਇੱਕ ਲੇਨ ਤੋਂ ਦੂਜੀ ਲੇਨ ਵਿੱਚ ਨਾ ਲੈ ਕੇ ਜਾਂਦੇ ਰਹੋ। ਜਿੱਥੋਂ ਤੀਕਰ ਹੋ ਸਕੇ ਇੱਕੋ ਲੇਨ ਵਿੱਚ ਰਹੋ। ਜਦੋਂ ਤੁਸੀਂ ਚੁਰਾਹੇ ਵਿੱਚੋਂ ਲੰਘਣਾ ਸ਼ੁਰੂ ਕਰੋ ਤਾਂ ਉਸਨੂੰ ਪਾਰ ਕਰ ਲਉ। ਜੇ ਤੁਸੀਂ ਮੁੜਨਾ ਸ਼ੁਰੂ ਕਰ ਦਿੱਤਾ ਹੈ, ਤਾਂ ਮੋੜ ਪੂਰਾ ਕਰੋ। ਅਖੀਰਲੀ ਘੜੀ ਵਿੱਚ ਤਬਦੀਲੀਆਂ ਕਰਨ ਨਾਲ ਦੁਰਘਟਨਾਵਾਂ ਹੋ ਸਕਦੀਆਂ ਹਨ। ਜੇ ਤੁਹਾਡਾ ਮੋੜ ਪਿੱਛੇ ਲੰਘ ਗਿਆ ਹੈ ਤਾਂ ਅਗਲੇ ਚੁਰਾਹੇ ਤਕ ਚਲਦੇ ਜਾਉ ਅਤੇ ਉੱਥੋਂ ਵਾਪਸ ਆਪਣੀ ਮੰਜ਼ਿਲ ਦਾ ਰਸਤਾ ਢੂੰਡੋ।

## ਲੇਨਾਂ ਬਦਲਣਾ

ਲੇਨਾਂ ਬਦਲਣ ਵਿੱਚ ਸ਼ਾਮਲ ਹਨ:

- ਇੱਕ ਲੇਨ ਵਿੱਚੋਂ ਦੂਜੀ ਲੇਨ ਵਿੱਚ ਜਾਣਾ।
- ਦਾਖਲ ਹੋਣ ਵਾਲੇ ਰੈਂਪ ਤੋਂ ਫਰੀ-ਵੇ ਤੇ ਆਉਣਾ।
- ਸੜਕ ਦੇ ਕਿਨਾਰੇ (ਕਰਬ) ਜਾਂ ਸ਼ੋਲਡਰ ਤੋਂ ਸੜਕ ਤੇ ਆਉਣਾ।

ਲੇਨ ਬਦਲਣ ਤੋਂ ਪਹਿਲਾਂ ਸਿਗਨਲ ਦਿਉ, ਆਪਣੇ ਸਾਰੇ ਸ਼ੀਸ਼ਿਆਂ ਵਿੱਚ ਵੇਖੋ ਅਤੇ:

- ਤੁਹਾਡੇ ਪਿੱਛੇ ਅਤੇ ਤੁਹਾਡੇ ਪਾਸਿਆਂ ਤੇ ਚਲ ਰਹੇ ਟ੍ਰੈਫਿਕ ਨੂੰ ਵੇਖੋ।
- ਆਪਣੇ ਖੱਬੇ ਜਾਂ ਸੱਜੇ ਮੋਢੇ ਦੇ ਉੱਪਰੋਂ ਨਜ਼ਰ ਮਾਰ ਕੇ ਯਕੀਨੀ ਬਣਾਉ ਕਿ ਤੁਹਾਨੂੰ ਲੋੜੀਂਦੀ ਲੇਨ ਖਾਲੀ ਹੈ।
- ਆਪਣੇ ਨਾ ਦਿੱਸਣ ਵਾਲੇ ਖੇਤਰ ("ਬਲਾਇੰਡ ਸਪੌਟ") ਤੇ ਵੇਖੋ ਕਿ ਉੱਥੇ ਕੋਈ ਗੱਡੀ ਜਾਂ ਮੋਟਰਸਾਈਕਲ ਸਵਾਰ ਤਾਂ ਨਹੀਂ ਹੈ।
- ਇਹ ਪੱਕਾ ਕਰੋ ਕਿ ਅਗਲੀ ਲੇਨ ਵਿੱਚ ਤੁਹਾਡੀ ਗੱਡੀ ਲਈ ਕਾਫੀ ਥਾਂ ਹੈ।

## ਬਾਇਸਿਕਲ ਲੇਨਾਂ

ਸਾਈਕਲਾਂ ਲਈ ਲੇਨਾਂ ਨੂੰ ਸੜਕ ਦੇ ਕਿਨਾਰੇ ਤੇ, ਕਰਬ ਤੋਂ 4 ਫੁਟ ਜਾਂ ਵੱਧ ਦੂਰੀ ਤੇ ਚਿੱਟੀ ਸਾਬਤ ਲਾਈਨ ਰਾਹੀਂ ਵਿਖਾਇਆ ਜਾਂਦਾ ਹੈ। ਕੋਨਿਆਂ ਦੇ ਨੇੜੇ ਆਮ ਤੌਰ ਤੇ ਇਹ ਚਿੱਟੀ ਲਾਈਨ ਟੁੱਟੀ ਹੋਵੇਗੀ ਅਤੇ ਲੇਨ ਵਿੱਚ ਪੇਂਟ ਨਾਲ "ਬਾਈਕ ਲੇਨ" (BIKE LANE) ਲਿਖਿਆ ਹੋਵੇਗਾ। ਜਦੋਂ ਤੁਸੀ ਸੱਜੇ ਪਾਸੇ ਵੱਲ ਮੁੜਨਾ ਹੋਵੇ ਤਾਂ ਮੁੜਨ ਵਾਲੇ ਕੋਨੇ ਜਾਂ ਡਰਾਈਵ-ਵੇ ਤੋਂ 200 ਫੁਟ ਦੀ ਦੂਰੀ ਦੇ ਅੰਦਰ ਬਾਈਕ ਲੇਨ ਵਿੱਚ ਦਾਖਲ ਹੋ ਜਾਉ। ਕਿਸੇ ਹੋਰ ਸਮੇਂ ਤੁਸੀਂ ਬਾਈਕ ਲੇਨ ਵਿੱਚ ਗੱਡੀ ਨਹੀਂ ਚਲਾ ਸਕਦੇ।

ਸਹੀ



ਗਲਤ



ਜੇ "No Parking" (ਪਾਰਕਿੰਗ ਮਨ੍ਹਾ ਹੈ) ਦਾ ਚਿੰਨ੍ਹ ਨਾ ਲਗਾ ਹੋਵੇ ਤਾਂ ਤੁਸੀਂ ਬਾਈਕ ਲੇਨ ਵਿੱਚ ਪਾਰਕਿੰਗ ਕਰ ਸਕਦੇ ਹੋ।

ਜਦੋਂ ਸੜਕ ਦੇ ਕਿਨਾਰੇ ਪੈਦਲ ਲੋਕਾਂ ਦੇ ਚਲਣ ਲਈ ਰਸਤਾ ਬਣਿਆ ਹੋਵੇ ਤਾਂ ਪੈਦਲ ਲੋਕਾਂ ਨੂੰ ਬਾਈਕ ਲੇਨ ਵਿੱਚ ਚਲਨਾ ਮਨ੍ਹਾ ਹੁੰਦਾ ਹੈ। ਮੋਟਰ ਲਗੀਆਂ ਬਾਇਸਿਕਲਾਂ ਦੇ ਸਵਾਰਾਂ ਨੂੰ ਬਾਈਕ ਲੇਨਾਂ ਦੀ ਵਰਤੋਂ ਧਿਆਨ ਨਾਲ ਕਰਨੀ ਚਾਹੀਦੀ ਹੈ ਤਾਂ ਜੋ ਸਾਈਕਲ ਸਵਾਰਾਂ ਦੇ ਨਾਲ ਉਹਨਾਂ ਦੀ ਟੱਕਰ ਨਾ ਹੋਵੇ।

## ਗੱਡੀ ਅੱਗੇ ਕੱਢਣ ਲਈ ਲੇਨਾਂ (ਪਾਸਿੰਗ ਲੇਨਾਂ)

ਆਪਣੀ ਗੱਡੀ ਅੱਗੇ ਕੱਢਣ ਤੋਂ ਪਹਿਲਾਂ ਆਪਣੇ ਅੱਗੇ ਸੜਕ ਤੇ ਅਜੇਹੇ ਹਾਲਾਤ ਅਤੇ ਟ੍ਰੈਫਿਕ ਨੂੰ

ਬੜੇ ਧਿਆਨ ਨਾਲ ਵੇਖੋ ਜਿਹੜੇ ਦੂਜੀਆਂ ਗੱਡੀਆਂ ਨੂੰ ਤੁਹਾਡੀ ਲੇਨ ਵਿੱਚ ਆਉਣ ਲਈ ਮਜਬੂਰ ਕਰ ਸਕਦੇ ਹੋਣ।

ਦੂਜੀਆਂ ਗੱਡੀਆਂ ਤੋਂ ਅੱਗੇ ਲੰਘਣ ਲਈ ਸੜਕ ਦੇ ਪੱਕੇ ਜਾਂ ਵਰਤੇ ਜਾਣ ਵਾਲੇ ਮੁੱਖ ਭਾਗ ਤੋਂ ਬਾਹਰ ਨਾ ਜਾਉ ਅਤੇ ਨਾ ਹੀ ਸ਼ੋਲਡਰ ਦੀ ਵਰਤੋਂ ਕਰੋ। ਸੜਕ ਦੇ ਵਰਤੇ ਜਾਣ ਵਾਲੇ ਮੁੱਖ ਭਾਗ ਦੇ ਕਿਨਾਰੇ ਤੇ ਇੱਕ ਚਿੱਟੀ ਲਾਈਨ ਪੇਂਟ ਕੀਤੀ ਹੁੰਦੀ ਹੈ। ਤਿਰਾਹਿਆਂ, ਚੁਰਾਹਿਆਂ, ਰੇਲਵੇ ਕ੍ਰਾਸਿੰਗਾਂ ਜਾਂ ਸ਼ੌਪਿੰਗ ਸੈਂਟਰ ਵਿੱਚ ਦਾਖਲ ਹੋਣ ਵਾਲੀਆਂ ਥਾਂਵਾਂ ਤੇ ਦੂਜੀਆਂ ਗੱਡੀਆਂ ਤੋਂ ਅੱਗੇ ਲੰਘਣਾ ਖਤਰਨਾਕ ਹੈ।

ਟ੍ਰੈਫਿਕ ਦੇ ਖੱਬੇ ਪਾਸਿਉਂ ਅੱਗੇ ਲੰਘੋ। ਸੱਜੇ ਪਾਸਿਉਂ ਤੁਸੀਂ ਤਾਂ ਹੀ ਅੱਗੇ ਲੰਘ ਸਕਦੇ ਹੋ ਜੇ:

- ਕਿਸੇ ਖੁੱਲ੍ਹੇ ਹਾਈਵੇ ਤੇ ਤੁਹਾਡੀ ਦਿਸ਼ਾ ਵਿੱਚ ਸਫਰ ਕਰਨ ਲਈ ਦੋ ਜਾਂ ਉਸ ਤੋਂ ਵੱਧ ਲੇਨਾਂ ਦੇ ਸਾਫ ਨਿਸ਼ਾਨ ਬਣੇ ਹੋਣ।
- ਤੁਹਾਡੇ ਅੱਗੇ ਵਾਲਾ ਡਰਾਈਵਰ ਖੱਬੇ ਪਾਸੇ ਮੁੜ ਰਿਹਾ ਹੈ ਅਤੇ ਤੁਸੀਂ ਪੱਕੇ ਰਾਹ ਤੋਂ ਬਾਹਰ ਨਹੀਂ ਜਾ ਰਹੇ ਹੋ। *ਜੇ ਡਰਾਈਵਰ ਖੱਬੇ ਪਾਸੇ ਮੁੜਨ ਦਾ ਇਸ਼ਾਰਾ ਕਰ ਰਿਹਾ ਹੈ ਤਾਂ ਕਦੇ ਵੀ ਖੱਬੇ ਪਾਸਿਉਂ ਅੱਗੇ ਨਾ ਲੰਘੋ।*

ਸਾਈਕਲ ਸਵਾਰ ਤੋਂ ਅੱਗੇ ਖੱਬੇ ਪਾਸਿਉਂ ਲੰਘੋ। ਜੇ ਤੁਸੀਂ ਕਿਸੇ ਤੰਗ ਟ੍ਰੈਫਿਕ ਲੇਨ ਵਿੱਚ ਹੋ ਤਾਂ ਸਾਈਕਲ ਸਵਾਰ ਤੋਂ ਅੱਗੇ ਲੰਘਣ ਤੋਂ ਪਹਿਲਾਂ ਤਦੋਂ ਤੀਕਰ ਇੰਤਜ਼ਾਰ ਕਰੋ ਜਦੋਂ ਤੀਕਰ ਸਾਮ੍ਹਣੇ ਵਾਲੀ ਲੇਨ ਦਾ ਟ੍ਰੈਫਿਕ ਲੰਘ ਨਹੀਂ ਜਾਂਦਾ। ਸਾਈਕਲ ਸਵਾਰ ਲਈ ਲੋੜੀਂਦੀ ਥਾਂ ਛੱਡਦੇ ਹੋਏ ਹੀ ਉਸ ਤੋਂ **ਅੱਗੇ ਲੰਘੋ।**

## ਕਾਰਪੂਲ ਲੇਨਾਂ

ਕਾਰਪੂਲ ਲੇਨ ਇੱਕ ਖਾਸ ਫਰੀਵੇ ਲੇਨ ਹੁੰਦੀ ਹੈ ਜਿਹੜੀ ਸਿਰਫ ਬੱਸਾਂ ਅਤੇ/ਜਾਂ ਕਾਰਪੂਲਾਂ ਲਈ ਹੁੰਦੀ ਹੈ। ਤੁਸੀਂ ਕਾਰਪੂਲ ਲੇਨ ਜਾਂ ਔਨਰੈਂਪ ਦੀ ਵਰਤੋਂ ਤਾਂ ਕਰ ਸਕਦੇ ਹੋ ਜੇ ਤੁਹਾਡੀ ਗੱਡੀ ਵਿੱਚ ਘੱਟੋ-ਘੱਟ ਉੱਨੇ ਲੋਕ ਹਨ ਜਿੰਨੇ ਕਾਰਪੂਲ ਲੇਨ ਲਈ ਜ਼ਰੂਰੀ ਹਨ, ਜਾਂ, ਜਦੋਂ ਤੁਸੀਂ ਘੱਟ ਪਰਦੂਸ਼ਣ ਵਾਲੀ ਅਜੇਹੀ ਗੱਡੀ ਚਲਾ ਰਹੇ ਹੋ ਜਿਸ ਉੱਪਰ DMV ਦੁਆਰਾ ਜਾਰੀ ਕੀਤਾ ਸਪੈਸ਼ਲ ਡੀਕੈਲ (ਸਟਿੱਕਰ) ਲਗਿਆ ਹੋਵੇ। ਜੇ ਸੜਕ ਤੇ ਹੋਰ ਦੂਜੇ ਚਿੰਨ ਨਾ ਲਗੇ ਹੋਣ ਤਾਂ ਮੋਟਰਸਾਈਕਲ ਸਵਾਰ ਵਿਸ਼ੇਸ਼ ਕਾਰਪੂਲ ਲੇਨਾਂ ਦੀ ਵਰਤੋਂ ਕਰ ਸਕਦੇ ਹਨ।




ਔਨਰੈਂਪ ਜਾਂ ਫਰੀਵੇ ਤੇ ਥਾਂਵਾਂ ਥਾਂਵਾਂ ਤੇ ਅਜੇਹੇ ਚਿੰਨ ਬਣੇ ਹੁੰਦੇ ਹਨ ਜਿਹੜੇ ਤੁਹਾਨੂੰ ਦੱਸਦੇ ਹਨ ਕਿ ਕਾਰਪੂਲ ਲਈ ਘੱਟੋ-ਘੱਟ ਕਿੰਨੇ ਲੋਕ ਹੋਣੇ ਜ਼ਰੂਰੀ ਹਨ ਅਤੇ ਕਾਰਪੂਲ ਦੀਆਂ ਸ਼ਰਤਾਂ ਕਿਸ ਸਮੇਂ ਲਾਗੂ ਹੁੰਦੀਆਂ ਹਨ। ਇਸ ਲੇਨ ਦੀ ਫਰਸ਼ਬੰਦੀ ਉੱਪਰ (ਤਾਸ਼ ਵਾਲੀ) ਇੱਟ ਦਾ ਚਿੰਨ੍ਹ (◇) ਬਣਿਆ ਹੁੰਦਾ ਹੈ ਜਿਸਦੇ ਅੰਦਰ ਸ਼ਬਦ "Carpool Lane" (ਕਾਰਪੂਲ ਲੇਨ) ਲਿੱਖੇ ਹੁੰਦੇ ਹਨ। ਇਹਨਾਂ ਲੇਨਾਂ ਨੂੰ "ਜ਼ਿਆਦਾ ਸਵਾਰੀਆਂ ਵਾਲੀਆਂ ਗੱਡੀਆਂ" (HOV) ਦੀਆਂ ਲੇਨਾਂ ਵੀ ਆਖਦੇ ਹਨ। ਕਾਰਪੂਲ ਲੇਨ ਵਿੱਚ ਦਾਖਲ ਹੋਣ ਅਤੇ ਉਸ ਵਿੱਚੋਂ ਬਾਹਰ ਨਿਕਲਣ ਲਈ ਤੈਅ ਕੀਤੀ ਹੋਈਆਂ ਵਿਸ਼ੇਸ਼ ਥਾਂਵਾਂ ਦੇ ਇਲਾਵਾ ਕਿਧਰੇ ਹੋਰ ਸਾਬਤ ਡੱਬਲ ਲਾਈਨਾਂ ਨੂੰ ਪਾਰ ਕਰਕੇ ਕਾਰਪੂਲ ਵਿੱਚ ਦਾਖਲ ਨਾ ਹੋਵੋ ਅਤੇ ਨਾ ਹੀ ਬਾਹਰ ਜਾਵੋ।

ਟ੍ਰੇਲਰ ਖਿੱਚ ਰਹੀਆਂ ਗੱਡੀਆਂ ਨੂੰ ਆਮ ਤੌਰ ਤੇ ਕਾਰਪੂਲ ਲੇਨਾਂ ਦੀ ਵਰਤੋਂ ਕਰਨ ਦੀ ਇਜਾਜ਼ਤ ਨਹੀਂ ਹੈ ਕਿਉਂਕਿ ਉਹਨਾਂ ਲਈ ਗੱਡੀ ਜ਼ਿਆਦਾ ਹੌਲੀ ਚਲਾਉਣਾ ਜ਼ਰੂਰੀ ਹੈ ਅਤੇ ਆਮ ਤੌਰ ਤੇ ਉਹਨਾਂ ਨੂੰ ਸੱਜੀ ਲੇਨ ਵਿੱਚ ਹੀ ਸੀਮਤ ਰਖਿਆ ਜਾਂਦਾ ਹੈ।

## ਖੱਬੇ ਮੋੜ ਲਈ ਵਿਚਕਾਰਲੀਆਂ ਲੇਨਾਂ

ਖੱਬੇ ਮੋੜ ਲਈ ਵਿੱਚਕਾਰਲੀ ਲੇਨ ਦੋ-ਤਰਫਾ ਸੜਕ ਦੇ ਵਿਚਕਾਰ ਹੁੰਦੀ ਹੈ ਜਿਸਦੀ ਨਿਸ਼ਾਨੀ ਦੋਵੇਂ ਪਾਸੇ ਪੇਂਟ ਕੀਤੀਆਂ ਹੋਈਆਂ ਦੋ ਲਾਈਨਾਂ ਹੁੰਦੀਆਂ ਹਨ। ਅੰਦਰਲੀ ਲਾਈਨ ਟੁੱਟੀ ਹੋਈ ਲਾਈਨ ਹੁੰਦੀ ਹੈ ਅਤੇ ਬਾਹਰਲੀ ਲਾਈਨ ਇੱਕ ਸਾਬਤ ਲਾਈਨ ਹੁੰਦੀ ਹੈ। ਜੇ ਕਿਸੇ ਸੜਕ ਤੇ ਖੱਬੇ



ਮੋੜ ਲਈ ਵਿਚਕਾਰਲੀ ਲੇਨ ਹੈ ਤਾਂ ਖੱਬੇ ਮੁੜਨ ਵੇਲੇ (VC §21460.5[c]) ਜਾਂ ਮਨਜ਼ੂਰ-ਸ਼ੁਦਾ ਯੂ-ਮੋੜ ਲੈਣਾ ਸ਼ੁਰੂ ਕਰਨ ਵੇਲੇ ਤੁਹਾਡੇ ਲਈ ਉਸਦੀ ਵਰਤੋਂ ਕਰਨਾ ਜ਼ਰੂਰੀ ਹੈ। ਖੱਬੇ ਮੋੜ ਲਈ ਵਿਚਕਾਰਲੀ ਲੇਨ ਵਿੱਚ ਤੁਸੀਂ ਸਿਰਫ 200 ਫੁਟ ਤਕ ਸਫਰ ਕਰ ਸਕਦੇ ਹੋ। ਇਹ ਇੱਕ ਆਮ ਟ੍ਰੈਫਿਕ ਲੇਨ ਜਾਂ ਓਵਰਟੇਕ ਕਰਨ ਵਾਲੀ ਲੇਨ ਨਹੀਂ ਹੈ। ਇਸ ਲੇਨ ਤੋਂ ਖੱਬੇ ਮੁੜਨ ਲਈ ਸਿਗਨਲ ਦਿਉ ਅਤੇ ਆਪਣੀ ਗੱਡੀ ਪੂਰੀ ਤਰ੍ਹਾਂ ਇਸ ਖੱਬੇ ਮੋੜ ਵਾਲੀ ਵਿਚਕਾਰਲੀ ਲੇਨ ਦੇ ਅੰਦਰ ਲੈ ਆਉ। ਆਪਣੀ ਗੱਡੀ ਨੂੰ ਇੰਜ ਨਾ ਰੋਕੋ ਕਿ ਉਸ ਦੇ ਪਿਛਲੇ ਹਿੱਸੇ ਕਾਰਨ ਟ੍ਰੈਫਿਕ ਦੇ ਰਸਤੇ ਵਿੱਚ ਰੁਕਾਵਟ ਪਵੇ। ਇਹ ਵੇਖ ਲਉ ਕਿ ਦੋਨਾਂ ਦਿਸ਼ਾਵਾਂ ਵਿੱਚ ਲੇਨ ਖਾਲੀ ਹੈ ਅਤੇ ਤਾਂ ਹੀ ਮੁੜੋ ਜਦੋਂ ਅਜੇਹਾ ਕਰਨਾ ਸੁਰੱਖਿਅਤ ਹੋਵੇ। ਵੇਖ ਲਉ ਕਿ ਉਸੇ ਲੇਨ ਵਿੱਚ ਤੁਹਾਡੀ ਤਰਫ ਆਉਣ ਵਾਲੀਆਂ ਗੱਡੀਆਂ ਆਪਣੇ ਖੱਬੇ ਮੁੜਨਾ ਸ਼ੁਰੂ ਤਾਂ ਨਹੀਂ ਕਰ ਰਹੀਆਂ ਹਨ।

ਕਿਸੇ ਪਾਸੇ ਵਾਲੀ ਸੜਕ ਜਾਂ ਡਰਾਈਵ-ਵੇ ਤੋਂ ਖੱਬੇ ਮੁੜਨ ਵੇਲੇ ਸਿਗਨਲ ਦਿਉ ਅਤੇ ਉਦੋਂ ਤੀਕਰ ਇੰਤਜ਼ਾਰ ਕਰੋ ਜਦੋਂ ਤੀਕਰ ਮੁੜਨਾ ਸੁਰੱਖਿਅਤ ਨਾ ਹੋ ਜਾਵੇ। ਉਸਦੇ ਬਾਅਦ ਖੱਬੇ ਮੁੜਨ ਵਾਲੀ ਵਿਚਕਾਰਲੀ ਲੇਨ ਵਿੱਚ ਜਾਉ। ਟ੍ਰੈਫਿਕ ਦੇ ਅੰਦਰ ਤਾਂ ਹੀ ਦਾਖਲ ਹੋਵੋ ਜਦੋਂ ਸੁਰੱਖਿਅਤ ਹੋਵੇ।

ਤੁਸੀਂ ਖੱਬੇ ਮੁੜਨ ਵਾਲੀ ਵਿਚਕਾਰਲੀ ਲੇਨ ਨੂੰ ਪਾਰ ਕਰ ਸਕਦੇ ਹੋ।

## "ਟਰਨਆਉਟ" ਇਲਾਕੇ ਅਤੇ ਲੇਨਾਂ

SLOWER
TRAFFIC
USE
TURNOUTS

ਦੋ ਲੇਨਾਂ ਵਾਲੀਆਂ ਸੜਕਾਂ ਤੇ ਕਈ ਵਾਰੀ ਖਾਸ "ਟਰਨਆਉਟ" ਇਲਾਕਿਆਂ ਦੇ ਨਿਸ਼ਾਨ ਬਣੇ ਹੁੰਦੇ ਹਨ। ਤੁਹਾਡੇ ਪਿੱਛੇ ਆਉਣ ਵਾਲੀਆਂ ਕਾਰਾਂ ਨੂੰ ਅੱਗੇ ਲੰਘਣ ਦੇਣ ਲਈ ਤੁਸੀਂ ਆਪਣੀ ਗੱਡੀ ਨੂੰ ਇਹਨਾਂ ਇਲਾਕਿਆਂ ਵਿੱਚ ਲੈ ਜਾਉ।

ਦੋ ਲੇਨਾਂ ਵਾਲੀਆਂ ਕੁਝ ਸੜਕਾਂ ਤੇ ਅੱਗੇ ਲੰਘਣ ਵਾਲੀਆਂ ਲੇਨਾਂ ("ਪਾਸਿੰਗ ਲੇਨਾਂ") ਹੁੰਦੀਆਂ ਹਨ। ਜੇ ਤੁਸੀਂ ਦੋ ਲੇਨਾਂ ਵਾਲੇ ਹਾਈਵੇ ਜਾਂ ਸੜਕ ਤੇ, ਜਾਂ ਅਜੇਹੀ ਸੜਕ ਤੇ ਗੱਡੀ ਹੌਲੀ ਚਲਾ ਰਹੇ ਹੋ ਜਿੱਥੇ ਅੱਗੇ ਲੰਘਣਾ ਸੁਰੱਖਿਅਤ ਨਹੀਂ ਹੈ, ਅਤੇ ਪੰਜ ਜਾਂ ਵੱਧ ਗੱਡੀਆਂ ਤੁਹਾਡੇ ਪਿੱਛੇ ਆ ਰਹੀਆਂ ਹਨ ਤਾਂ ਪਿੱਛੇ ਆਉਣ ਵਾਲੀਆਂ ਗੱਡੀਆਂ ਨੂੰ ਰਸਤਾ ਦੇਣ ਲਈ ਤੁਸੀਂ ਟਰਨਆਉਟ ਇਲਾਕੇ ਜਾਂ ਲੇਨ ਵਿੱਚ ਚਲੇ ਜਾਉ।

## ਲੇਨ ਦੀ ਸਮਾਪਤੀ ਦੇ ਨਿਸ਼ਾਨ

ਜਿਹੜੀਆਂ ਫਰੀਵੇ ਲੇਨਾਂ (ਜਾਂ ਸ਼ਹਿਰ ਦੀਆਂ ਕੁਝ ਸੜਕਾਂ ਦੀਆਂ ਲੇਨਾਂ ਵੀ) ਖਤਮ ਹੋ ਰਹੀਆਂ ਹੁੰਦੀਆਂ ਹਨ ਉਹਨਾਂ ਤੇ ਆਮ ਤੌਰ ਤੇ ਸੜਕ ਦੇ ਉੱਪਰ ਵੱਡੀਆਂ ਟੁੱਟੀਆਂ ਹੋਈਆਂ ਲਾਈਨਾਂ ਪੇਂਟ ਕੀਤੀਆਂ ਹੁੰਦੀਆਂ ਹਨ। ਜੇ ਤੁਸੀਂ ਇਸ ਤਰ੍ਹਾਂ ਦੀਆਂ ਲਾਈਨਾਂ ਵਾਲੀ ਲੇਨ ਵਿੱਚ ਗੱਡੀ ਚਲਾ ਰਹੇ ਹੋ ਤਾਂ ਫਰੀ-ਵੇ ਵਿੱਚੋਂ ਬਾਹਰ ਨਿਕਲਣ ਜਾਂ ਲੇਨ ਦੇ ਖਤਮ ਹੋਣ ਲਈ ਤਿਆਰ ਹੋ ਜਾਉ। ਤੁਸੀਂ ਅਜੇਹੇ ਚਿੰਨ੍ਹ ਦੀ ਤਲਾਸ਼ ਕਰੋ ਜਿਹੜਾ ਤੁਹਾਨੂੰ ਬਾਹਰ ਨਿਕਲਣ ਲਈ ਆਖੇ ਜਾਂ ਲੇਨਾਂ ਦੇ ਮਿਲਣ ਆਦਿ ਬਾਰੇ ਦੱਸੇ।




## ਮੋੜ

**ਖੱਬੇ ਮੁੜਨਾ:** ਖੱਬੇ ਮੁੜਨ ਲਈ ਗੱਡੀ ਨੂੰ ਵਿਚਕਾਰਲੀ ਵਿਭਾਜਤ ਕਰਨ ਵਾਲੀ ਲਾਈਨ ਦੇ ਨੇੜੇ ਜਾਂ ਖੱਬੇ ਮੁੜਨ ਵਾਲੀ ਲੇਨ ਵਿੱਚ ਲੈ ਆਉ। ਮੋੜ ਤੋਂ ਤਕਰੀਬਨ 100 ਫੁਟ ਪਹਿਲਾਂ ਸਿਗਨਲ ਦੇਣਾ ਸ਼ੁਰੂ ਕਰ ਦਿਉ। ਆਪਣੇ ਖੱਬੇ ਮੋਢੇ ਉੱਪਰੋਂ ਪਿੱਛੇ ਵੇਖੋ ਅਤੇ ਗੱਡੀ ਦੀ ਰਫਤਾਰ ਘੱਟ ਕਰੋ। ਸੀਮਾ ਵਾਲੀ ਲਾਈਨ ਤੋਂ ਪਹਿਲਾਂ ਰੁਕੋ। ਪਹਿਲਾਂ ਖੱਬੇ ਵੇਖੋ, ਫੇਰ ਸੱਜੇ ਵੇਖੋ, ਫੇਰ ਦੁਬਾਰਾ ਖੱਬੇ ਵੇਖੋ ਅਤੇ ਜਦੋਂ ਸੁਰੱਖਿਅਤ ਹੋਵੇ ਗੱਡੀ ਮੋੜ ਲਉ। ਜਦੋਂ ਤੁਸੀਂ

ਖੱਬੇ ਮੁੜਨ ਦਾ ਉਦਾਹਰਨ




ਸੱਜੇ ਮੁੜਨ ਦਾ ਉਦਾਹਰਨ



ਖੱਬੇ ਮੁੜਨਾ ਹੋਵੇ ਤਾਂ ਬਹੁਤ ਛੇਤੀ ਮੋੜ ਨਾ ਲਉ ਅਤੇ ਤੁਹਾਡੇ ਵੱਲ ਆ ਰਹੀਆਂ ਗੱਡੀਆਂ ਦੀ ਲੇਨ ਦੇ "ਕੋਨਿਆਂ ਉੱਪਰੋਂ" ਨਾ ਲੰਘੋ।

**ਸੁਰੱਖਿਆ ਲਈ ਸਲਾਹ:** ਖੱਬੇ ਮੁੜਨ ਲਈ ਇੰਤਜ਼ਾਰ ਕਰਦੇ ਸਮੇਂ ਆਪਣੀ ਗੱਡੀ ਦੇ ਪਹੀਇਆਂ ਨੂੰ ਅੱਗੇ ਵੱਲ ਤਦੋਂ ਤੀਕਰ ਸਿੱਧਾ ਰਖੋ ਜਦੋਂ ਤੀਕਰ ਮੁੜਨਾ ਸ਼ੁਰੂ ਨਾ ਕਰੋ। ਜੇ ਤੁਹਾਡੇ ਪਹੀਏ ਖੱਬੇ ਪਾਸੇ ਹੋਣਗੇ ਅਤੇ ਕੋਈ ਗੱਡੀ ਪਿੱਛੋਂ ਟੱਕਰ ਮਾਰ ਦੇਂਦੀ ਹੈ ਤਾਂ ਤੁਹਾਡੀ ਗੱਡੀ ਸਾਮ੍ਹਣੇ ਤੋਂ ਆਉਣ ਵਾਲੀ ਗੱਡੀਆਂ ਦੀ ਤਰਫ ਜਾ ਸਕਦੀ ਹੈ।

**ਸਿਰਫ ਇੱਕ-ਤਰਫਾ ਸੜਕ ਤੇ ਲਾਲ ਬੱਤੀ ਦੇ ਹੁੰਦਿਆਂ ਖੱਬੇ ਮੁੜਨਾ:** ਸਿਗਨਲ ਦੇ ਕੇ ਸੀਮਾ ਰੇਖਾ ਜਾਂ ਕੋਨੇ ਤੇ ਲਾਲ ਟ੍ਰੈਫਿਕ ਬੱਤੀ ਲਈ ਰੁਕੋ। ਜੇ ਖੱਬੇ ਮੁੜਨ ਦੀ ਮਨਾਹੀ ਦਾ ਕੋਈ ਚਿੰਨ੍ਹ ਨਹੀਂ ਹੈ ਤਾਂ ਤੁਸੀਂ ਖੱਬੇ ਚਲਣ ਵਾਲੀ ਇੱਕ-ਤਰਫਾ ਸੜਕ ਵਿੱਚ ਦਾਖਲ ਹੋ ਸਕਦੇ ਹੋ। ਆਪਣੀ ਹਰੀ ਬੱਤੀ ਤੇ ਚਲਣ ਵਾਲੇ ਪੈਦਲ ਲੋਕਾਂ, ਸਾਈਕਲ ਸਵਾਰਾਂ ਅਤੇ ਗੱਡੀਆਂ ਨੂੰ ਪਹਿਲਾਂ ਲੰਘਣ ਦਿਉ।

**ਸੱਜੇ ਮੁੜਨਾ:** ਸੱਜੇ ਮੁੜਨ ਲਈ ਗੱਡੀ ਨੂੰ ਸੜਕ ਦੇ ਸੱਜੇ ਕਿਨਾਰੇ ਦੇ ਕੋਲ ਲੈ ਆਉ। ਜੇ ਉੱਥੇ ਬਾਈਕ ਲੇਨ ਹੈ ਤਾਂ 200 ਫੁਟ ਤਕ ਦੀ ਦੂਰੀ ਤੋਂ ਗੱਡੀ ਨੂੰ ਬਾਈਕ ਲੇਨ ਵਿੱਚ ਲੈ ਆਉ। ਤੁਹਾਡੀ ਗੱਡੀ ਅਤੇ ਸੜਕ ਦੇ ਕਿਨਾਰੇ (ਕਰਬ) ਦੇ ਵਿੱਚਕਾਰ ਆਉਣ ਵਾਲੇ ਸਾਈਕਲ ਅਤੇ ਮੋਟਰਸਾਈਕਲ ਸਵਾਰਾਂ ਦਾ ਧਿਆਨ ਰਖੋ। ਮੋੜ ਤੋਂ ਤਕਰੀਬਨ 100 ਫੁਟ ਪਹਿਲਾਂ ਸਿਗਨਲ ਦੇਣਾ ਸ਼ੁਰੂ ਕਰ ਦਿਉ। ਆਪਣੇ ਸੱਜੇ ਮੋਢੇ ਦੇ ਉੱਪਰੋਂ ਪਿੱਛੇ ਮੁੜ ਕੇ ਵੇਖੋ ਅਤੇ ਰਫਤਾਰ ਘਟਾ ਦਿਉ। ਸੀਮਾ ਲਾਈਨ ਦੇ ਪਿੱਛੇ ਰੁਕ ਜਾਉ। ਦੋਨੋਂ ਪਾਸੇ ਵੇਖੋ ਅਤੇ ਜਦੋਂ ਸੁਰੱਖਿਅਤ ਹੋਵੇ ਤੁਸੀਂ ਮੁੜ ਜਾਉ। ਜ਼ਿਆਦਾ ਚੌੜਾ ਮੋੜ ਨਾ ਕੱਟੋ। ਆਪਣੇ ਮੋੜ ਨੂੰ ਸੱਜੀ ਲੇਨ ਵਿੱਚ ਪੂਰਾ ਕਰੋ।

**ਲਾਲ ਬੱਤੀ ਦੇ ਹੁੰਦਿਆਂ ਸੱਜੇ ਮੁੜਨਾ:** ਸਿਗਨਲ ਦਿਉ ਅਤੇ ਸੀਮਾ ਲਾਈਨ ਜਾਂ ਕੋਨੇ ਤੇ ਲਾਲ ਬੱਤੀ ਲਈ ਰੁਕੋ। ਜੇ ਮੁੜਨ ਦੀ ਮਨਾਹੀ ਦਾ ਕੋਈ ਚਿੰਨ੍ਹ ਨਹੀਂ ਹੈ ਤਾਂ ਤੁਸੀਂ ਸੱਜੇ ਮੁੜ ਸਕਦੇ ਹੋ। ਆਪਣੀ ਹਰੀ ਬੱਤੀ ਤੇ ਚਲ ਰਹੇ ਪੈਦਲ ਲੋਕਾਂ, ਸਾਈਕਲ ਸਵਾਰਾਂ ਅਤੇ ਗੱਡੀਆਂ ਨੂੰ ਪਹਿਲਾਂ ਜਾਣ ਦਿਉ।

**ਲਾਲ ਤੀਰ ਦੇ ਹੁੰਦਿਆਂ ਕੋਈ ਮੋੜ ਨਹੀਂ:** ਜੇ ਲਾਲ ਤੀਰ ਵਾਲੀ ਬੱਤੀ ਜੱਗ ਰਹੀ ਹੈ ਤਾਂ ਖੱਬੇ ਜਾਂ ਸੱਜੇ ਮੁੜਨਾ ਮਨ੍ਹਾ ਹੈ।

## ਖੱਬੇ ਅਤੇ ਸੱਜੇ ਮੁੜਨ ਦੇ ਉਦਾਹਰਨ

ਕਾਰਾਂ ਦੇ ਨੰਬਰ ਇਹਨਾਂ ਪੰਨਿਆਂ ਤੇ ਦਿੱਤੇ ਵਾਕਾਂ ਦੇ ਨੰਬਰ ਵਿਖਾਉਂਦੇ ਹਨ। ਆਪਣੇ ਮੁੜਨ ਵਾਲੇ ਸਿਗਨਲਾਂ ਦੀ ਵਰਤੋਂ ਹਮੇਸ਼ਾ ਕਰੋ।

1. *ਦੁਤਰਫਾ ਟ੍ਰੈਫਿਕ ਵਾਲੀ ਸੜਕ ਤੋਂ ਖੱਬੇ ਮੁੜਨਾ:* ਸੜਕ ਦੇ ਮੱਧ ਤੋਂ ਸਭ ਤੋਂ ਨਜ਼ਦੀਕੀ ਖੱਬੀ ਲੇਨ ਵਿੱਚ ਮੁੜਨਾ ਸ਼ੁਰੂ ਕਰੋ। ਜੇ ਸੁਰੱਖਿਅਤ ਹੋਵੇ ਤਾਂ ਮੁੜਨਾ ਕਾਟਵੀਂ ਸੜਕ ਦੀ ਕਿਸੇ ਇੱਕ ਲੇਨ ਵਿੱਚ ਖਤਮ ਕਰੋ (ਤੀਰਾਂ ਰਾਹੀਂ ਵਿਖਾਇਆ ਗਿਆ)। ਜੇ ਖੱਬੇ ਮੋੜ ਲਈ ਕੋਈ ਵਿਚਕਾਰਲੀ ਲੇਨ ਹੈ ਤਾਂ ਉਸ ਦੀ ਵਰਤੋਂ ਕਰੋ। ਜੇ ਚਿੰਨ੍ਹ ਜਾਂ ਤੀਰ ਇਜਾਜ਼ਤ ਦੇਂਦੇ ਹੋਣ ਤਾਂ ਦੂਜੀ ਲੇਨ ਵਿੱਚੋਂ ਖੱਬੇ ਮੁੜਿਆ ਜਾ ਸਕਦਾ ਹੈ।




2. *ਸੱਜੇ ਮੁੜਨਾ:* ਸੜਕ ਦੇ ਸੱਜੇ ਪਾਸੇ ਵਾਲੇ ਕਿਨਾਰੇ (ਕਰਬ) ਦੀ ਸਭ ਤੋਂ ਨਜ਼ਦੀਕੀ ਲੇਨ ਵਿੱਚ ਮੁੜਨਾ ਸ਼ੁਰੂ **ਅਤੇ** ਖਤਮ ਕਰੋ। ਮੋੜ ਲਈ ਜ਼ਿਆਦਾ ਥਾਂ ਘੇਰਦੇ ਹੋਏ ਟ੍ਰੈਫਿਕ ਦੀ ਕਿਸੇ ਦੂਜੀ ਲੇਨ ਵਿੱਚ ਨਾ ਜਾਉ। ਤੁਹਾਡੀ ਗੱਡੀ ਅਤੇ ਸੜਕ ਦੇ ਕਿਨਾਰੇ (ਕਰਬ) ਵਿਚਕਾਰ ਆਉਣ ਵਾਲੇ ਸਾਈਕਲ ਸਵਾਰਾਂ ਦਾ ਧਿਆਨ ਰਖੋ। ਕਈ ਵਾਰ ਚਿੰਨ੍ਹ ਜਾਂ ਸੜਕ ਦੇ ਬਣੇ ਹੋਏ ਨਿਸ਼ਾਨ ਤੁਹਾਨੂੰ ਦੂਜੀ ਲੇਨ (* ਦੁਆਰਾ ਵਿਖਾਈ ਹੋਈ) ਵਿੱਚੋਂ ਸੱਜੇ ਮੁੜਨ ਦੀ ਇਜਾਜ਼ਤ ਦੇਂਦੇ ਹਨ।

3. *ਖੱਬੇ ਮੁੜ ਕੇ ਦੁਤਰਫਾ ਟ੍ਰੈਫਿਕ ਵਾਲੀ ਸੜਕ ਤੋਂ ਇੱਕ-ਤਰਫਾ ਸੜਕ ਵਿੱਚ ਜਾਣਾ:* ਸੜਕ ਦੇ ਮੱਧ ਤੋਂ ਸਭ ਤੋਂ ਨਜ਼ਦੀਕੀ ਲੇਨ ਤੋਂ ਮੁੜਨਾ ਸ਼ੁਰੂ ਕਰੋ। ਜਿਵੇਂ ਕਿ ਤੀਰਾਂ ਰਾਹੀਂ ਵਿਖਾਇਆ ਗਿਆ ਹੈ, ਜਿਹੜੀ ਵੀ ਲੇਨ ਸੁਰੱਖਿਅਤ ਖੁੱਲ੍ਹੀ ਹੋਵੇ ਉਸ ਵਿੱਚ ਦਾਖਲ ਹੋ ਜਾਉ।




4. *ਖੱਬੇ ਮੁੜ ਕੇ ਇਕ-ਤਰਫਾ ਸੜਕ ਤੋਂ ਦੁਤਰਫਾ ਟ੍ਰੈਫਿਕ ਵਾਲੀ ਸੜਕ ਵਿੱਚ ਜਾਣਾ:* ਸਭ ਤੋਂ ਖੱਬੀ ਲੇਨ ਵਿੱਚ ਮੁੜਨਾ ਸ਼ੁਰੂ ਕਰੋ। ਜਿਵੇਂ ਤੀਰਾਂ ਦੁਆਰਾ ਵਿਖਾਇਆ ਗਿਆ ਹੈ ਕਿਸੇ ਵੀ ਸੁਰੱਖਿਅਤ ਖੁੱਲ੍ਹੀ ਲੇਨ ਵਿੱਚ ਮੁੜੋ।

5. *ਖੱਬੇ ਮੁੜ ਕੇ ਇੱਕ-ਤਰਫਾ ਲੇਨ ਵਿੱਚੋਂ ਇੱਕ-ਤਫਾ ਲੇਨ ਵਿੱਚ ਜਾਣਾ:* ਸਭ ਤੋਂ ਖੱਬੀ ਲੇਨ ਵਿੱਚ ਮੁੜਨਾ ਸ਼ੁਰੂ ਕਰੋ। ਆਪਣੀ ਗੱਡੀ ਅਤੇ ਸੜਕ ਦੇ ਕਿਨਾਰੇ (ਕਰਬ) ਦੇ ਵਿਚਕਾਰ ਸਾਈਕਲ ਸਵਾਰਾਂ ਦਾ ਧਿਆਨ ਰਖੋ ਕਿਉਂਕਿ ਖੱਬੇ ਮੁੜਨ ਲਈ ਇਹਨਾਂ ਨੂੰ ਖੱਬੀ ਲੇਨ ਦੀ ਵਰਤੋਂ ਕਰਨ ਦਾ ਕਾਨੂੰਨੀ ਹੱਕ ਹੈ। ਜਿਵੇਂ ਤੀਰਾਂ ਦੁਆਰਾ ਵਿਖਾਇਆ ਗਿਆ ਹੈ ਕਿਸੇ ਵੀ ਸੁਰੱਖਿਅਤ ਖੁੱਲ੍ਹੀ ਲੇਨ ਵਿੱਚ ਮੁੜੋ।




6. *ਸੱਜੇ ਮੁੜਕੇ ਇੱਕ-ਤਰਫਾ ਲੇਨ ਵਿੱਚੋਂ ਇੱਕ-ਤਰਫਾ ਲੇਨ ਵਿੱਚ ਜਾਣਾ:* ਸਭ ਤੋਂ ਸੱਜੀ ਲੇਨ ਵਿੱਚ ਮੁੜਨਾ ਸ਼ੁਰੂ ਕਰੋ। ਜੇ ਸੁਰੱਖਿਅਤ ਹੋਵੇ ਤਾਂ ਤੁਸੀਂ ਕਿਸੇ ਵੀ ਲੇਨ ਵਿੱਚ ਮੁੜਨਾ ਖਤਮ ਕਰ ਸਕਦੇ ਹੋ। ਕਈ ਵਾਰ ਚਿੰਨ੍ਹ ਜਾਂ ਸੜਕ ਦੇ ਬਣੇ ਹੋਏ ਨਿਸ਼ਾਨ ਤੁਹਾਨੂੰ ਦੂਜੀ ਲੇਨ (* ਦੁਆਰਾ ਵਿਖਾਈ ਹੋਈ) ਵਿੱਚੋਂ ਸੱਜੇ ਮੁੜਨ ਦੀ ਇਜਾਜ਼ਤ ਦੇਂਦੇ ਹਨ।

7. *"ਟੀ" ਦੀ ਸ਼ਕਲ ਦੇ ਤਿਰਾਹੇ ਤੇ ਇੱਕ-ਤਰਫਾ-ਸੜਕ ਤੋਂ ਦੋ-ਤਰਫਾ ਸੜਕ ਵੱਲ ਮੁੜਨਾ:* ਸਿੱਧਾ ਜਾਣ ਵਾਲੇ ਟ੍ਰੈਫਿਕ ਨੂੰ ਰਸਤੇ ਦਾ ਹੱਕ ਪਹਿਲਾਂ ਹੈ। ਵਿਚਕਾਰਲੀ ਲੇਨ ਤੋਂ ਤੁਸੀਂ ਸੱਜੇ ਜਾਂ ਖੱਬੇ ਮੁੜ ਸਕਦੇ ਹੋ। ਤੁਹਾਡੇ ਮੋੜ ਦੇ ਅੰਦਰ ਆਉਣ ਵਾਲੀਆਂ ਗੱਡੀਆਂ ਅਤੇ ਸਾਈਕਲ ਸਵਾਰਾਂ ਦਾ ਧਿਆਨ ਰਖੋ।




## ਨੇਮਾਂ ਮੁਤਾਬਕ ਸਹੀ ਯੂ-ਮੋੜ

ਯੂ-ਮੋੜ ਉਹ ਮੋੜ ਹੈ ਜਦੋਂ ਤੁਸੀਂ ਗੱਡੀ ਨੂੰ ਸੜਕ ਤੇ ਮੋੜ ਕੇ ਉਸੇ ਦਿਸ਼ਾ ਵਿੱਚ ਵਾਪਸ ਜਾਂਦੇ ਹੋ ਜਿਧਰੋਂ ਤੁਸੀਂ ਆਏ ਸੀ। ਯੂ-ਮੋੜ ਲੈਣ ਲਈ ਸਿਗਨਲ ਦਿਉ ਅਤੇ ਸਭ ਤੋਂ ਖੱਬੀ ਲੇਨ ਜਾਂ ਵਿਚਕਾਰਲੀ ਖੱਬੀ ਲੇਨ ਦੀ ਵਰਤੋਂ ਕਰੋ। ਹੇਠਲੀਆਂ ਥਾਂਵਾਂ ਅਤੇ ਸਥਿਤੀਆਂ ਵਿੱਚ ਤੁਸੀਂ ਯੂ-ਮੋੜ ਲੈ ਸਕਦੇ ਹੋ:

- ਡੱਬਲ ਪੀਲੀ ਲਾਈਨ ਨੂੰ ਪਾਰ ਕਰਕੇ ਜਦੋਂ ਅਜੇਹਾ ਕਰਨਾ ਸੁਰੱਖਿਅਤ ਅਤੇ ਨੇਮਾਂ ਮੁਤਾਬਕ ਸਹੀ ਹੋਵੇ।
- ਰਿਹਾਇਸ਼ੀ ਡਿਸਟ੍ਰਿਕਟ ਵਿੱਚ:
  - ਜੇ ਤੁਹਾਡੀ ਤਰਫ ਆਉਣ ਵਾਲੀ ਕੋਈ ਵੀ ਗੱਡੀ 200 ਫੁਟ ਤੋਂ ਘੱਟ ਦੂਰੀ ਤੇ ਨਹੀਂ ਹੈ।
  - ਜਦੋਂ ਕੋਈ ਟ੍ਰੈਫਿਕ ਚਿੰਨ੍ਹ ਜਾਂ ਸਿਗਨਲ ਤੁਹਾਡੇ ਵੱਲ ਆਉਣ ਵਾਲੀਆਂ ਗੱਡੀਆਂ ਤੋਂ ਤੁਹਾਨੂੰ ਬਚਾਉਂਦਾ ਹੈ।

- ਜੇ "No U-turn" (ਯੂ-ਮੋੜ ਲੈਣਾ ਮਨ੍ਹਾ ਹੈ) ਵਾਲਾ ਕੋਈ ਚਿੰਨ੍ਹ ਨਹੀਂ ਲਗਿਆ ਹੋਇਆ ਹੈ ਤਾਂ ਕਿਸੇ ਚੁਰਾਹੇ ਤੇ ਜਦੋਂ ਹਰੀ ਬੱਤੀ ਜਾਂ ਹਰਾ ਤੀਰ ਜਲ ਰਿਹਾ ਹੋਵੇ।
- ਵਿਭਾਜਤ ਹਾਈਵੇ ਤੇ, *ਸਿਰਫ ਓਦੋਂ ਜਦੋਂ ਵਿਚਕਾਰਲੇ ਡਿਵਾਈਡਰ ਵਿੱਚ ਮੁੜਨ ਲਈ ਰਸਤਾ ਹੋਵੇ।*

## ਗੈਰ-ਕੰਨੂਨੀ ਯੂ-ਮੋੜ

ਹੇਠਲੀਆਂ ਥਾਂਵਾਂ ਜਾਂ ਸਥਿਤੀਆਂ ਵਿੱਚ ਕਦੇ ਵੀ ਯੂ-ਮੋੜ ਨਾ ਲਉ:

- ਕਿਸੇ ਵਿਭਾਜਤ ਸੜਕ ਤੇ: ਵਿਭਾਜਨ ਕਰਨ ਵਾਲੇ ਕਿਸੇ ਹਿੱਸੇ, ਕਰਬ, ਜ਼ਮੀਨ ਦੇ ਟੁਕੜੇ ਜਾਂ ਡੱਬਲ ਲਾਈਨਾਂ ਦੇ ਦੋ ਜੋੜਿਆਂ ਨੂੰ ਪਾਰ ਕਰਕੇ।
- ਜਦੋਂ ਤੁਸੀਂ ਦੋਨੋਂ ਦਿਸ਼ਾਵਾਂ ਵਿੱਚ ਮੋੜ, ਪਹਾੜੀ, ਮੀਂਹ, ਧੁੰਦ ਜਾਂ ਕਿਸੇ ਹੋਰ ਕਾਰਨ ਕਰਕੇ 200 ਫੁਟ ਦੀ ਦੂਰੀ ਤਕ ਸਾਫ ਨਹੀਂ ਵੇਖ ਸਕਦੇ।
- ਜਿੱਥੇ "No U-turn" (ਯੂ-ਮੋੜ ਲੈਣਾ ਮਨ੍ਹਾ ਹੈ) ਵਾਲਾ ਚਿੰਨ੍ਹ ਲਗਿਆ ਹੋਵੇ।
- ਜਦੋਂ ਦੂਜੀਆਂ ਗੱਡੀਆਂ ਤੁਹਾਨੂੰ ਟੱਕਰ ਮਾਰ ਸਕਦੀਆਂ ਹੋਣ।
- ਇੱਕ-ਤਰਫਾ ਸੜਕ ਤੇ।
- ਫਾਇਰ ਸਟੇਸ਼ਨ ਦੇ ਸਾਮ੍ਹਣੇ। ਮੋੜ ਲੈਣ ਲਈ ਕਦੇ ਵੀ ਫਾਇਰ ਸਟੇਸ਼ਨ ਦੇ ਡਰਾਈਵ-ਵੇ ਦੀ ਵਰਤੋਂ ਨਾ ਕਰੋ।
- ਬਿਜ਼ਨਸ ਡਿਸਟ੍ਰਿਕਟਾਂ ਵਿੱਚ। ਜਿਨ੍ਹਾਂ ਇਲਾਕਿਆਂ ਵਿੱਚ ਚਰਚ, ਐਪਾਰਟਮੈਂਟ, ਇੱਕੋ ਬਿਲਡਿੰਗ ਵਿੱਚ ਅਨੇਕ ਰਿਹਾਇਸ਼ੀ ਘਰ, ਕਲੱਬ, ਅਤੇ ਪਬਲਿਕ ਬਿਲਡਿੰਗਾਂ (ਸਕੂਲ ਦੇ ਇਲਾਵਾ) ਹੋਣ, ਉਹਨਾਂ ਨੂੰ ਵੀ ਬਿਜ਼ਨਸ ਡਿਸਟ੍ਰਿਕਟ ਸਮਝਿਆ ਜਾਂਦਾ ਹੈ। ਸਿਰਫ ਚੁਰਾਹਿਆਂ ਤੇ ਅਤੇ ਉਹਨਾਂ ਥਾਂਵਾਂ ਤੇ ਮੁੜੋ ਜਿੱਥੇ ਮੁੜਨ ਲਈ ਰਸਤਾ ਬਣਿਆ ਹੋਵੇ।

# ਗੱਡੀ ਸੁਰੱਖਿਅਤ ਚਲਾਉਣ ਲਈ ਕੁਝ ਰਵਾਇਤਾਂ

## ਆਲੇ ਦੁਆਲੇ ਦੀ ਜਾਂਚ

ਆਪਣੇ ਆਲੇ-ਦੁਆਲੇ ਦੀ ਜਾਂਚ (ਆਪਣੀਆਂ ਅੱਖਾਂ ਦੀ ਵਰਤੋਂ ਕਰਦੇ ਰਹਿਣ) ਵਿੱਚ ਆਪਣੀ ਗੱਡੀ ਨੂੰ ਬਾਕੀਆਂ ਤੋਂ ਸੁਰੱਖਿਅਤ ਦੂਰੀ ਤੇ ਰਖਣਾ ਸ਼ਾਮਲ ਹੈ। ਜੇ ਕੋਈ ਦੂਸਰਾ ਡਰਾਈਵਰ ਗਲਤੀ ਕਰਦਾ ਹੈ ਤਾਂ ਤੁਹਾਨੂੰ ਜਵਾਬੀ ਕਾਰਵਾਈ ਲਈ ਸਮੇਂ ਦੀ ਲੋੜ ਹੁੰਦੀ ਹੈ। ਤੁਸੀਂ ਇਹ ਸਮਾਂ ਬਾਕੀ ਗੱਡੀਆਂ ਕੋਲੋਂ ਥਾਂ ਦੀ "ਵਾਧੂ ਦੂਰੀ" ਦੀ ਮਦਦ ਨਾਲ ਪ੍ਰਾਪਤ ਕਰ ਸਕਦੇ ਹੋ। ਥਾਂ ਦੀ ਦੂਰੀ ਦੇ ਕਾਰਨ ਤੁਹਾਨੂੰ ਉਹ ਸਮਾਂ ਮਿਲੇਗਾ ਜਦੋਂ ਲੋੜ ਪੈਣ ਤੇ ਤੁਸੀਂ ਬ੍ਰੇਕਾਂ ਲਗਾ ਸਕਦੇ ਹੋ ਜਾਂ ਚਤੁਰਾਈ ਨਾਲ ਆਪਣਾ ਬਚਾਅ ਕਰ ਸਕਦੇ ਹੋ।

### *ਪਤਾ ਰਖੋ ਕਿ ਅੱਗੇ ਕੀ ਹੈ*

ਅੰਤਮ ਘੜੀ ਵਿੱਚ ਕਾਰਵਾਈ ਕਰਨ ਤੋਂ ਬੱਚਣ ਲਈ ਸੜਕ ਤੇ ਆਪਣੀ ਗੱਡੀ ਤੋਂ 10 ਤੋਂ 15 ਸਕਿੰਟ ਅੱਗੇ ਦੀ ਦੂਰੀ ਤਕ ਵੇਖੋ ਤਾਂਕਿ ਤੁਸੀਂ ਆਉਣ ਵਾਲੇ ਖਤਰੇ ਨੂੰ ਛੇਤੀ ਵੇਖ ਸਕੋ। ਪੂਰਾ ਸਮਾਂ ਆਪਣੀ ਗੱਡੀ ਦੇ ਸਿਰਫ ਥੋੜਾ ਜਿਹਾ ਅੱਗੇ ਵੇਖਦੇ ਰਹਿਣਾ ਖਤਰਨਾਕ ਹੋ ਸਕਦਾ ਹੈ। ਦੂਰ

ਹਰੀ ਗੱਡੀ ਕਿੱਧਰ ਜਾ ਰਹੀ ਹੈ?



ਅੱਗੇ ਤਕ ਵੇਖਦੇ ਸਮੇਂ ਆਪਣੇ ਆਲੇ ਦੁਆਲੇ ਦੀਆਂ ਗੱਡੀਆਂ ਤੋਂ ਹੁਸ਼ਿਆਰ ਰਹੋ। ਆਪਣੇ ਸ਼ੀਸ਼ਿਆਂ ਦੀ ਵਰਤੋਂ ਕਰੋ। ਆਪਣੇ ਅੱਗੇ ਵਾਲੀ ਗੱਡੀ ਤੋਂ ਕਾਫੀ ਦੂਰੀ ਬਣਾ ਕੇ ਰਖੋ ਤਾਂਕਿ ਤੁਸੀਂ ਆਪਣੇ ਆਪ ਨੂੰ ਥੋੜਾ "ਆਰਾਮ" ਦੇ ਸਕੋ। ਗਲਤੀਆਂ ਹੋਣ ਤੇ ਦੁਰਘਟਨਾਵਾਂ ਹੁੰਦੀਆਂ ਹਨ।

ਸ਼ਹਿਰ ਵਿੱਚ 10 ਤੋਂ 15 ਸਕਿੰਟ ਤਕਰੀਬਨ ਇੱਕ ਬਲਾੱਕ ਦੇ ਬਰਾਬਰ ਹੁੰਦੇ ਹਨ। ਹਾਈਵੇ ਤੇ 10 ਤੋਂ 15 ਸਕਿੰਟ ਇੱਕ ਮੀਲ ਦਾ ਤਕਰੀਬਨ ਚੌਥਾ ਹਿੱਸਾ ਹੁੰਦਾ ਹੈ।

**ਪੂਰਾ ਦ੍ਰਿਸ਼ ਵੇਖੋ:** ਜੇ ਤੁਸੀਂ ਸਿਰਫ ਸੜਕ ਦੇ ਵਿਚਕਾਰਲੇ ਹਿੱਸੇ ਨੂੰ ਵੇਖਦੇ ਰਹੋਗੇ ਤਾਂ ਤੁਸੀਂ ਉਹ ਸਭ ਕੁਝ ਨਹੀਂ ਵੇਖ ਪਾਉਗੇ ਜੋ ਸੜਕ ਦੇ ਪਾਸਿਆਂ ਤੇ ਅਤੇ ਤੁਹਾਡੇ ਪਿੱਛੇ ਹੋ ਰਿਹਾ ਹੈ। ਸਭ ਪਾਸੇ ਵੇਖਣ ਨਾਲ ਤੁਹਾਨੂੰ ਹੇਠਲੀਆਂ ਗੱਲਾਂ ਵੇਖਣ ਵਿੱਚ ਮਦਦ ਮਿਲੇਗੀ:

- ਉਹ ਕਾਰਾਂ ਅਤੇ ਲੋਕ ਜਿਹੜੇ ਉਸ ਸਮੇਂ ਸੜਕ ਤੇ ਹੋ ਸਕਦੇ ਹਨ ਜਦੋਂ ਤੁਸੀਂ ਉਹਨਾਂ ਤਕ ਪੁੱਜੋਗੇ।
- ਅੱਗੇ ਆਉਣ ਵਾਲੀਆਂ ਮੁਸ਼ਕਲਾਂ ਬਾਰੇ ਚੇਤਾਵਨੀ ਦੇ ਚਿੰਨ੍ਹ।
- ਤੁਹਾਨੂੰ ਹਿਦਾਇਤਾਂ ਦੇਣ ਵਾਲੇ ਚਿੰਨ੍ਹ।

ਲੇਨਾਂ ਬਦਲਣ ਤੋਂ ਪਹਿਲਾਂ ਆਪਣਾ ਸਿਰ ਘੁਮਾ ਕੇ ਵੇਖੋ ਕਿਉਂਕਿ ਤੁਹਾਡੇ ਸ਼ੀਸ਼ਿਆਂ ਵਿੱਚੋਂ ਕੁਝ ਥਾਂਵਾਂ ਨਹੀਂ ਦਿੱਸਦੀਆਂ। ਇਹਨਾਂ ਨਾਂ ਦਿੱਸਣ ਵਾਲੀਆਂ ਥਾਂਵਾਂ ਤੇ ਕੋਈ ਸਾਈਕਲ ਜਾਂ ਮੋਟਰਸਾਈਕਲ ਸਵਾਰ ਹੋ ਸਕਦਾ ਹੈ। ਜਿਹੜੀਆਂ ਗੱਲਾਂ ਅੱਗੇ ਹੋਣ ਵਾਲੀਆਂ ਹੋਣ ਉਹਨਾਂ ਦਾ ਧਿਆਨ ਰਖੋ, ਜਿਵੇਂ ਰਿੜ੍ਹ ਕੇ ਸੜਕ ਤੇ ਆ ਰਹੀ ਗੇਂਦ ਜਾਂ ਕਿਸੇ ਕਾਰ ਦਾ ਖੁੱਲ੍ਹਣ ਵਾਲਾ ਦਰਵਾਜ਼ਾ।



ਚਿੱਤਰ ਦਾ ਸ਼ੇਡ ਕੀਤਾ ਹੋਇਆ ਭਾਗ ਤੁਹਾਨੂੰ ਨਾ ਦਿੱਸਣ ਵਾਲੀਆਂ ਥਾਂਵਾਂ ਹਨ।

**ਆਉਣ ਵਾਲੇ ਖਤਰਿਆਂ ਦਾ ਧਿਆਨ ਰਖੋ:** ਆਪਣੇ ਅੱਗੇ ਵਾਲੀ ਕਾਰ ਤੋਂ ਜ਼ਿਆਦਾ ਦੂਰ ਤਕ ਵੇਖੋ। ਇੱਕੋ ਥਾਂ ਤੇ "ਟਕਟਕੀ" ਲਗਾ ਕੇ ਵੇਖਣ ਦੀ ਆਦਤ ਨਾ ਪਾਉ। ਚਾਰੋਂ ਪਾਸੇ ਵੇਖਦੇ ਰਹੋ। ਪਿੱਛੇ ਵਾਲੇ ਦ੍ਰਿਸ਼ ਨੂੰ ਵਿਖਾਉਣ ਵਾਲਿਆਂ ਸ਼ੀਸ਼ਿਆਂ ਵਿੱਚ ਹਰ ਦੋ ਤੋਂ ਪੰਜ ਸਕਿੰਟ ਬਾਅਦ ਵੇਖਦੇ ਰਹੋ ਤਾਂਕਿ ਤੁਹਾਨੂੰ ਆਪਣੇ ਆਲੇ ਦੁਆਲੇ ਦੀਆਂ ਗੱਡੀਆਂ ਦੀ ਪੁਜ਼ੀਸ਼ਨ ਦਾ ਪਤਾ ਰਹੇ।

ਫਰੀਵੇ ਤੇ ਟ੍ਰੈਫਿਕ ਦੇ ਹਾਲਾਤ ਵਿੱਚ ਤਬਦੀਲੀਆਂ ਲਈ ਤਿਆਰ ਰਹੋ। ਦੂਜੇ ਡਰਾਈਵਰਾਂ ਦੁਆਰਾ ਕੀਤੇ ਜਾਣ ਵਾਲੇ ਇਸ਼ਾਰਿਆਂ ਤੇ ਨਜ਼ਰ ਰਖੋ। ਸੜਕ ਤੇ ਦਾਖਲ ਹੋਣ ਵਾਲੇ ਰੈਂਪਾਂ ਅਤੇ ਇੰਟਰਚੇਂਜਾਂ ਤੇ ਬਾਹਰੋਂ ਆ ਕੇ ਮਿਲਣ ਵਾਲੇ ਟ੍ਰੈਫਿਕ ਦੀ ਸੰਭਾਵਨਾ ਨੂੰ ਧਿਆਨ ਵਿੱਚ ਰਖੋ। ਸੜਕ ਦੀ ਹਾਲਤ ਅਤੇ ਟ੍ਰੈਫਿਕ ਦੇ ਪ੍ਰਵਾਹ ਵਿੱਚ ਅਚਾਨਕ ਤਬਦੀਲੀਆਂ ਲਈ ਤਿਆਰ ਰਹੋ। ਪਤਾ ਰਖੋ ਕਿ ਕਿਹੜੀਆਂ ਲੇਨਾਂ ਖਾਲੀ ਹਨ ਤਾਂਕਿ ਲੋੜ ਪੈਣ ਤੇ ਤੁਸੀਂ ਉਹਨਾਂ ਦੀ ਵਰਤੋਂ ਕਰ ਸਕੋ।

**ਪਿੱਛਲੱਗੂ ਨਾ ਬਣੋ!** ਕਈ ਡਰਾਈਵਰ ਉੰਨੀ ਦੂਰੀ ਤਕ ਨਹੀਂ ਵੇਖ ਸਕਦੇ ਜਿੰਨਾ ਵੇਖਣਾ ਚਾਹੀਦਾ ਹੈ ਕਿਉਂਕਿ ਉਹ ਦੂਜੀ ਗੱਡੀ ਦੇ ਬਹੁਤ ਨੇੜੇ ਚਲ ਰਹੇ ਹੁੰਦੇ ਹਨ ਅਤੇ ਅੱਗੇ ਵਾਲੀ ਗੱਡੀ ਉਹਨਾਂ ਨੂੰ ਨਜ਼ਰ ਆਉਣ ਵਾਲੇ ਦ੍ਰਿਸ਼ ਵਿੱਚ ਰੁਕਾਵਟ ਬਣ ਜਾਂਦੀ ਹੈ।

ਤੁਹਾਡੀ ਕਾਰ ਅਤੇ ਤੁਹਾਡੇ ਅੱਗੇ ਚਲ ਰਹੀ ਕਾਰ ਵਿਚਕਾਰ ਜਿੰਨੀ ਜ਼ਿਆਦਾ ਦੂਰੀ ਹੋਵੇਗੀ ਉੰਨਾਂ ਜ਼ਿਆਦਾ ਹੀ ਤੁਹਾਡੇ ਕੋਲ ਅੱਗੇ ਆਉਣ ਵਾਲੇ ਖਤਰੇ ਨੂੰ ਵੇਖਣ ਲਈ ਸਮਾਂ ਹੋਵੇਗਾ ਅਤੇ ਉੰਨਾਂ ਜ਼ਿਆਦਾ ਤੁਹਾਡੇ ਕੋਲ ਸਮਾਂ ਹੋਵੇਗਾ ਰੁਕਣ ਲਈ ਜਾਂ ਖਤਰੇ ਤੋਂ ਬੱਚਣ ਲਈ।

ਪਿੱਛਲੇ ਪਾਸਿਉਂ ਹੋਣ ਵਾਲੀਆਂ ਜ਼ਿਆਦਾਤਰ ਦੁਰਘਟਨਾਵਾਂ ਪਿੱਛਲੱਗੂ ਹੋਣ ਕਾਰਨ ਹੁੰਦੀਆਂ ਹਨ। ਪਿੱਛਲੱਗੂ ਹੋਣ ਤੋਂ ਬੱਚਣ ਲਈ "ਤਿੰਨ ਸਕਿੰਟ ਵਾਲੇ ਨੇਮ" ਦੀ ਵਰਤੋਂ ਕਰੋ। ਜਦੋਂ ਤੁਹਾਡੇ ਅੱਗੇ ਵਾਲੀ ਗੱਡੀ ਕੋਈ ਖਾਸ ਥਾਂ ਤੋਂ (ਜਿਵੇਂ ਕਿਸੇ ਚਿੰਨ੍ਹ ਕੋਲੋਂ) ਲੰਘੇ, ਤੁਸੀਂ ਗਿਣਨਾ ਸ਼ੁਰੂ ਕਰੋ: "ਇੱਕ ਹਜ਼ਾਰ ਇੱਕ". "ਇੱਕ ਹਜ਼ਾਰ ਦੋ", "ਇੱਕ ਹਜ਼ਾਰ ਤਿੰਨ"। ਇਸ ਗਿਣਤੀ ਵਿੱਚ ਤਕਰੀਬਨ ਤਿੰਨ ਸਕਿੰਟ ਲਗਦੇ ਹਨ। ਜੇ ਤੁਸੀਂ ਗਿਣਤੀ ਪੂਰੀ ਹੋਣ ਤੋਂ ਪਹਿਲਾਂ ਉਸ ਥਾਂ ਤੇ ਪਹੁੰਚ ਜਾਂਦੇ ਹੋ ਤਾਂ ਤੁਸੀਂ ਉਸ ਗੱਡੀ ਦੇ ਬਹੁਤ ਨੇੜੇ ਹੋ।

ਹੇਠਲੇ ਹਾਲਾਤ ਵਿੱਚ ਚਾਰ ਸਕਿੰਟ ਜਾਂ ਵੱਧ ਦਾ ਅੰਤਰ ਰਖੋ:

- ਜਦੋਂ ਤੁਹਾਡੇ ਨੇੜੇ ਪਿੱਛਲੱਗੂ ਹੋਵੇ। ਆਪਣੇ ਅੱਗੇ ਜ਼ਿਆਦਾ ਥਾਂ ਰਖੋ ਤਾਂਕਿ, ਲੋੜ ਪੈਣ ਤੇ, ਅਚਾਨਕ ਬ੍ਰੇਕ ਲਗਾਉਣ ਦੀ ਥਾਂ ਤੇ ਤੁਸੀਂ ਆਪਣੀ ਗੱਡੀ ਦੀ ਰਫਤਾਰ ਹੌਲੀ ਹੌਲੀ ਘੱਟ ਕਰ ਸਕੋ ਅਤੇ ਪਿੱਛੇ ਆ ਰਹੀ ਗੱਡੀ ਦੀ ਟੱਕਰ ਤੋਂ ਬੱਚ ਸਕੋ!
- ਤਿਲਕਣ ਵਾਲੀਆਂ ਸੜਕਾਂ ਤੇ ਗੱਡੀ ਚਲਾਉਣ ਵੇਲੇ।

- ਗਿੱਲੀ ਜਾਂ ਬਰਫੀਲੀ ਸੜਕਾਂ ਤੇ, ਧਾਤੂ ਵਾਲੀਆਂ ਸਤਹਾਂ ਤੇ (ਅਰਥਾਤ ਪੁਲਾਂ ਦੀ ਜਾਲੀ, ਰੇਲਵੇ ਲਾਈਨਾਂ ਆਦਿ ਤੇ) ਅਤੇ ਬਜਰੀ ਉੱਪਰ ਮੋਟਰਸਾਈਕਲ ਸਵਾਰਾਂ ਦੇ ਪਿੱਛੇ ਜਾਂਦੇ ਹੋਏ। ਅਜੇਹੀਆਂ ਸਤਹਾਂ ਤੇ ਮੋਟਰਸਾਈਕਲ ਸਵਾਰਾਂ ਦੇ ਡਿੱਗਣ ਦਾ ਜ਼ਿਆਦਾ ਖਤਰਾ ਹੁੰਦਾ ਹੈ।
- ਜਦੋਂ ਤੁਹਾਡੇ ਪਿੱਛੇ ਵਾਲਾ ਡਰਾਈਵਰ ਤੁਹਾਡੇ ਤੋਂ ਅੱਗੇ ਲੰਘਣਾ ਚਾਹੁੰਦਾ ਹੈ। ਆਪਣੀ ਕਾਰ ਦੇ ਅੱਗੇ ਜ਼ਿਆਦਾ ਥਾਂ ਰਖੋ ਤਾਂਕਿ ਉਸ ਡਰਾਈਵਰ ਨੂੰ ਆਪਣੀ ਗੱਡੀ ਲਈ ਤੁਹਾਡੇ ਅੱਗੇ ਥਾਂ ਮਿਲ ਸਕੇ।
- ਜਦੋਂ ਤੁਸੀਂ ਟ੍ਰੇਲਰ ਜਾਂ ਭਾਰੀ ਸਾਮਾਨ ਲੈ ਕੇ ਜਾ ਰਹੇ ਹੋਵੋ। ਵਾਧੂ ਭਾਰ ਕਾਰਨ ਰੁਕਣਾ ਜ਼ਿਆਦਾ ਮੁਸ਼ਕਿਲ ਹੁੰਦਾ ਹੈ।
- ਜਦੋਂ ਤੁਸੀਂ ਵੱਡੀਆਂ ਗੱਡੀਆਂ ਦੇ ਪਿੱਛੇ ਜਾ ਰਹੇ ਹੋਵੋ ਜਿਨ੍ਹਾਂ ਕਾਰਨ ਤੁਹਾਡੇ ਅੱਗੇ ਦਾ ਦ੍ਰਿਸ਼ ਨਜ਼ਰ ਨਾ ਆ ਰਿਹਾ ਹੋਵੇ। ਵਾਧੂ ਥਾਂ ਹੋਣ ਨਾਲ ਤੁਸੀਂ ਉਸ ਗੱਡੀ ਦੇ ਆਸੇ ਪਾਸੇ ਤੋਂ ਅੱਗੇ ਵੇਖ ਸਕੋਗੇ।
- ਜਦੋਂ ਤੁਸੀਂ ਰੇਲਵੇ ਕ੍ਰਾਸਿੰਗ ਤੇ ਕਿਸੇ ਬੱਸ, ਸਕੂਲ ਬੱਸ ਜਾਂ ਪਲੈਕਰਡ ਵਾਲੀ ਗੱਡੀ ਨੂੰ ਵੇਖੋ। ਇਹਨਾਂ ਸਾਰੀਆਂ ਗੱਡੀਆਂ ਲਈ ਰੇਲਵੇ ਕ੍ਰਾਸਿੰਗ ਤੇ ਰੁਕਣਾ ਜ਼ਰੂਰੀ ਹੈ, ਇਸ ਲਈ ਪਹਿਲਾਂ ਤੋਂ ਹੀ ਰਫਤਾਰ ਘੱਟ ਕਰ ਲਉ ਅਤੇ ਅੱਗੇ ਕਾਫੀ ਥਾਂ ਖਾਲੀ ਰਖੋ।
- ਫਰੀਵੇ ਤੇ ਚਲਦੇ ਟ੍ਰੈਫਿਕ ਵਿੱਚ ਮਿਲਣ ਸਮੇਂ।

ਜੇ ਤੁਸੀਂ ਅਗਲੀ ਗੱਡੀ ਦੇ ਬਹੁਤ ਨੇੜੇ ਚਲ ਰਹੇ ਹੋ ਅਤੇ ਕੋਈ ਹੋਰ ਡਰਾਈਵਰ ਅਚਾਨਕ ਤੁਹਾਡੇ ਅੱਗੇ ਆਪਣੀ ਗੱਡੀ "ਵਾੜ" ਦੇਂਦਾ ਹੈ ਤਾਂ ਤੁਸੀਂ ਸਿਰਫ ਗੈਸ ਤੋਂ ਆਪਣਾ ਪੈਰ ਹਟਾ ਲਉ। ਇਸ ਨਾਲ ਤੁਹਾਡੀ ਕਾਰ ਅਤੇ ਦੂਜੀ ਕਾਰ ਦੇ ਵਿਚਕਾਰ ਦੂਰੀ ਬਣ ਜਾਵੇਗੀ ਅਤੇ ਤੁਹਾਨੂੰ ਜ਼ੋਰ ਨਾਲ ਬ੍ਰੇਕ ਲਗਾਉਣ ਜਾਂ ਦੂਜੀ ਲੇਨ ਵੱਲ ਗੱਡੀ ਮੋੜਨ ਦੀ ਲੋੜ ਨਹੀਂ ਪਵੇਗੀ।

### *ਪਤਾ ਰਖੋ ਕਿ ਪਾਸਿਆਂ ਤੇ ਕੀ ਹੈ*

ਜਦੋਂ ਵੀ ਤੁਸੀਂ ਕਿਸੇ ਅਜੇਹੀ ਥਾਂ ਤੇ ਪਹੁੰਚਦੇ ਹੋ ਜਿੱਥੇ ਲੋਕ ਲੰਘ ਸਕਦੇ ਹੋਣ ਜਾਂ ਤੁਹਾਡੇ ਰਸਤੇ ਵਿੱਚ ਦਾਖਲ ਹੋ ਸਕਦੇ ਹੋਣ, ਜਾਂ ਟ੍ਰੈਫਿਕ ਦੀ ਇੱਕ ਲਾਈਨ ਦੂਜੀ ਲਾਈਨ ਵਿੱਚ ਮਿਲ ਰਹੀ ਹੋਵੇ, ਤੁਹਾਨੂੰ ਆਪਣੀ ਗੱਡੀ ਦੇ ਖੱਬੇ ਅਤੇ ਸੱਜੇ ਪਾਸੇ ਦੇਖਣਾ ਚਾਹੀਦਾ ਹੈ ਅਤੇ ਇਹ ਯਕੀਨੀ ਬਣਾਉਣਾ ਚਾਹੀਦਾ ਹੈ ਕਿ ਕੋਈ ਆ ਨਾ ਰਿਹਾ ਹੋਵੇ। ਚੁਰਾਹੇ, ਪੈਦਲ ਲੰਘਣ ਦੇ ਰਸਤੇ ਅਤੇ ਰੇਲਵੇ ਕ੍ਰਾਸਿੰਗਾਂ ਤੇ ਹਮੇਸ਼ਾ ਦੋਨੋ ਪਾਸੇ ਵੇਖੋ।

ਚੁਰਾਹਿਆਂ ਤੇ:

- ਜੇ ਬਾਕੀ ਟ੍ਰੈਫਿਕ ਲਈ ਲਾਲ ਬੱਤੀ ਜਾਂ "ਰੁਕੋ" ਚਿੰਨ੍ਹ ਹੈ ਤਾਂ ਵੀ ਦੋਨੋਂ ਪਾਸੇ ਵੇਖੋ:
  - ਪਹਿਲਾਂ ਖੱਬੇ ਪਾਸੇ ਵੇਖੋ ਕਿਉਂਕਿ ਖੱਬੇ ਪਾਸਿਉਂ ਆਉਣ ਵਾਲੀਆਂ ਕਾਰਾਂ ਤੁਹਾਡੇ ਜ਼ਿਆਦਾ ਨੇੜੇ ਹਨ।
  - ਸੱਜੇ ਪਾਸੇ ਵੇਖੋ।
  - ਖੱਬੇ ਪਾਸੇ ਇੱਕ ਵਾਰੀ ਫੇਰ ਵੇਖੋ ਕਿਉਂਕਿ ਹੋ ਸਕਦਾ ਹੈ ਕਿ ਤੁਸੀਂ ਪਹਿਲੀ ਵਾਰ ਕਿਸੇ ਨੂੰ ਨਾ ਵੇਖਿਆ ਹੋਵੇ।
- ਟ੍ਰੈਫਿਕ ਸਿਗਨਲਾਂ ਦਾ ਭਰੋਸਾ ਨਾ ਕਰੋ। ਕੁਝ ਡਰਾਈਵਰ ਟ੍ਰੈਫਿਕ ਸਿਗਨਲਾਂ ਦੀ ਅਣਦੇਖੀ ਕਰਦੇ ਹਨ, ਇਸ ਕਰਕੇ ਚੁਰਾਹੇ ਵਿੱਚ ਦਾਖਲ ਹੋਣ ਤੋਂ ਪਹਿਲਾਂ ਖੱਬੇ, ਸੱਜੇ ਅਤੇ ਸਾਮ੍ਹਣੇ ਤੋਂ ਆਉਂਦੇ ਹੋਏ ਟ੍ਰੈਫਿਕ ਨੂੰ ਵੇਖੋ।

ਆਪਣੀ ਗੱਡੀ ਦੇ ਦੋਨੋਂ ਪਾਸੇ ਖਾਲੀ ਥਾਂ ਬਣਾ ਕੇ ਰਖਣ ਲਈ:

- ਦੂਜੇ ਡਰਾਈਵਰ ਨੂੰ ਨਜ਼ਰ ਨਾ ਆਉਣ ਵਾਲੇ ਖੇਤਰ ਵਿੱਚ ਨਾ ਰਹੋ। ਹੋ ਸਕਦਾ ਹੈ ਕਿ ਦੂਜਾ ਡਰਾਈਵਰ ਤੁਹਾਨੂੰ ਨਾ ਵੇਖੇ ਅਤੇ ਲੇਨ ਬਦਲਣ ਵੇਲੇ ਤੁਹਾਨੂੰ ਟੱਕਰ ਮਾਰ ਦੇਵੇ।
- ਇੱਕ ਤੋਂ ਵੱਧ ਲੇਨਾਂ ਵਾਲੀ ਸੜਕਾਂ ਤੇ ਦੂਜੀਆਂ ਗੱਡੀਆਂ ਦੇ ਨਾਲ ਨਾਲ ਚਲਾਉਣ ਤੋਂ ਗੁਰੇਜ਼ ਕਰੋ, ਭਾਵੇਂ ਸਾਮ੍ਹਣਿਓਂ ਕੋਈ ਟ੍ਰੈਫਿਕ ਹੋਵੇ ਜਾਂ ਨਾ ਹੋਵੇ। ਦੂਜਾ ਡਰਾਈਵਰ ਤੁਹਾਡੀ ਲੇਨ ਵਿੱਚ ਭੀੜ ਕਰ ਸਕਦਾ ਹੈ ਜਾਂ ਬਿਨਾ ਵੇਖੇ ਲੇਨ ਬਦਲ ਸਕਦਾ ਹੈ ਅਤੇ ਤੁਹਾਡੀ ਗੱਡੀ ਨੂੰ ਟੱਕਰ ਮਾਰ ਸਕਦਾ ਹੈ। ਦੂਜੀ ਗੱਡੀ ਦੇ ਅੱਗੇ ਜਾਂ ਪਿੱਛੇ ਚਲਾਉ।
- ਜੇ ਹੋ ਸਕੇ ਤਾਂ ਫਰੀਵੇ ਵਿੱਚ ਦਾਖਲ ਹੋਣ ਵਾਲੀਆਂ ਗੱਡੀਆਂ ਲਈ ਜਗ੍ਹਾ ਬਣਾਉ ਭਾਵੇਂ ਰਸਤੇ ਦਾ ਹੱਕ ਪਹਿਲਾਂ ਤੁਹਾਡਾ ਹੈ।
- ਫਰੀਵੇ ਤੋਂ ਬਾਹਰ ਨਿਕਲਣ ਦੇ ਰਸਤਿਆਂ ਤੇ ਦੂਜੀਆਂ ਗੱਡੀਆਂ ਦੇ ਨਾਲ ਨਾਲ ਆਪਣੀ ਗੱਡੀ ਨਾ ਚਲਾਉ। ਕੋਈ ਡਰਾਈਵਰ ਅਚਾਨਕ ਬਾਹਰ ਨਿਕਲਣ ਦਾ ਫੈਸਲਾ ਕਰ ਸਕਦਾ ਹੈ ਜਾਂ ਵਾਪਸ ਮੋੜ ਕੇ ਸਿੱਧਾ ਜਾ ਸਕਦਾ ਹੈ।

- ਆਪਣੀ ਗੱਡੀ ਅਤੇ ਪਾਰਕ ਕੀਤੀਆਂ ਗੱਡੀਆਂ ਵਿਚਕਾਰ ਦੂਰੀ ਬਣਾ ਕੇ ਰਖੋ। ਉਹਨਾਂ ਵਿੱਚੋਂ ਕੋਈ ਬੰਦਾ ਬਾਹਰ ਨਿਕਲ ਸਕਦਾ ਹੈ, ਕਿਸੇ ਕਾਰ ਦਾ ਦਰਵਾਜ਼ਾ ਖੁੱਲ੍ਹ ਸਕਦਾ ਹੈ ਜਾਂ ਕੋਈ ਕਾਰ ਅਚਾਨਕ ਬਾਹਰ ਨਿਕਲ ਸਕਦੀ ਹੈ।
- ਸਾਈਕਲ ਸਵਾਰਾਂ ਦੇ ਕੋਲੋਂ ਗੱਡੀ ਚਲਾਉਂਦੇ ਹੋਏ ਸਾਵਧਾਨ ਰਹੋ। ਆਪਣੀ ਗੱਡੀ ਅਤੇ ਸਾਈਕਲ ਸਵਾਰਾਂ ਦੇ ਵਿਚਕਾਰ ਕਾਫੀ ਥਾਂ ਛੱਡੋ।

### *ਪਤਾ ਰਖੋ ਕਿ ਤੁਹਾਡੇ ਪਿੱਛੇ ਕੀ ਹੈ*

ਹੇਠਲੇ ਕੰਮਾਂ ਤੋਂ ਪਹਿਲਾਂ ਇਹ ਵੇਖਣਾ ਜ਼ਰੂਰੀ ਹੈ ਕਿ ਤੁਹਾਡੇ ਪਿੱਛੇ ਕੀ ਹੈ:

- ਲੇਨ ਬਦਲਣਾ। ਇਹ ਯਕੀਨੀ ਬਣਾਉ ਕਿ ਤੁਸੀਂ ਉਸ ਲੇਨ ਦੀਆਂ ਗੱਡੀਆਂ ਦੇ ਰਸਤੇ ਵਿੱਚ ਨਹੀਂ ਆ ਰਹੇ ਹੋ ਜਿਸ ਲੇਨ ਵਿੱਚ ਤੁਸੀਂ ਦਾਖਲ ਹੋਣਾ ਚਾਹੁੰਦੇ ਹੋ।
- ਰਫਤਾਰ ਤੇਜ਼ੀ ਨਾਲ ਘੱਟ ਕਰਨਾ। ਆਪਣੇ ਸ਼ੀਸ਼ਿਆਂ ਵਿੱਚ ਨਜ਼ਰ ਮਾਰੋ। ਜਦੋਂ ਤੁਸੀਂ ਕਿਸੇ ਪਾਸੇ ਵਾਲੀ ਸੜਕ ਜਾਂ ਡਰਾਈਵ-ਵੇ ਵਿੱਚ ਦਾਖਲ ਹੋਣ ਲਈ ਤਿਆਰ ਹੋ ਰਹੇ ਹੋਵੋ ਅਤੇ ਜਦੋਂ ਗੱਡੀ ਨੂੰ ਕਿਸੇ ਪਾਰਕਿੰਗ ਵਾਲੀ ਥਾਂ ਤੇ ਖੜੇ ਕਰਨ ਲਈ ਰੁਕ ਰਹੇ ਹੋਵੋ ਤਾਂ ਵੀ ਆਪਣੇ ਸ਼ੀਸ਼ਿਆਂ ਵਿੱਚ ਨਜ਼ਰ ਮਾਰੋ।
- ਕਿਸੇ ਪਹਾੜੀ ਦੇ ਲੰਮੇ ਜਾਂ ਤਿੱਖੇ ਢਲਾਣ ਤੇ ਗੱਡੀ ਚਲਾਉਣ ਵੇਲੇ। ਲੰਮੇ ਅਤੇ ਤਿੱਖੇ ਢਲਾਣਾਂ ਤੇ ਵੱਡੀਆਂ ਗੱਡੀਆਂ ਦਾ ਧਿਆਨ ਰਖੋ। ਉਹਨਾਂ ਦੀ ਰਫਤਾਰ ਬੜੀ ਛੇਤੀ ਵੱਧ ਸਕਦੀ ਹੈ।
- ਗੱਡੀ ਪਿੱਛੇ ਕਰਨ ਵੇਲੇ। ਗੱਡੀ ਪਿੱਛੇ ਕਰਨਾ ਹਮੇਸ਼ਾ ਖਤਰਨਾਕ ਹੁੰਦਾ ਹੈ ਕਿਉਂਕਿ ਆਪਣੀ ਗੱਡੀ ਦੇ ਪਿਛਲੇ ਪਾਸੇ ਵੇਖਣਾ ਮੁਸ਼ਕਲ ਹੁੰਦਾ ਹੈ। ਪਾਰਕਿੰਗ ਵਾਲੀ ਥਾਂ ਤੇ ਗੱਡੀ ਪਿੱਛੇ ਕਰਨ ਵੇਲੇ ਜਾਂ ਪਿੱਛੇ ਕਰਕੇ ਬਾਹਰ ਕੱਢਣ ਵੇਲੇ:
  - ਕਾਰ ਵਿੱਚ ਬੈਠਣ ਤੋਂ ਪਹਿਲਾਂ ਕਾਰ ਦੇ ਅੱਗੇ ਅਤੇ ਪਿੱਛੇ ਜਾ ਕੇ ਉਥੋਂ ਦੀ ਜਾਂਚ ਕਰ ਲਉ।
  - ਜੇ ਬੱਚੇ ਨੇੜੇ ਹਨ ਤਾਂ ਇਹ ਯਕੀਨੀ ਬਣਾਉ ਕਿ ਗੱਡੀ ਪਿੱਛੇ ਕਰਦੇ ਸਮੇਂ ਉਹ ਤੁਹਾਨੂੰ ਨਜ਼ਰ ਆਉਣ।
  - ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਤੁਹਾਡੇ ਬੱਚੇ ਕਿੱਥੇ ਹਨ। ਗੱਡੀ ਨੂੰ ਹਿਲਾਉਣ ਤੋਂ ਪਹਿਲਾਂ ਇਹ ਯਕੀਨੀ ਬਣਾਉ ਕਿ ਉਹ ਗੱਡੀ ਤੋਂ ਦੂਰ ਹੋਣ ਅਤੇ ਤੁਹਾਨੂੰ ਪੂਰੀ ਤਰ੍ਹਾਂ ਨਜ਼ਰ ਆਉਣ।
  - ਗੱਡੀ ਪਿੱਛੇ ਕਰਨ ਵੇਲੇ ਮੁੜ ਕੇ ਆਪਣੇ ਸੱਜੇ ਮੋਢੇ ਦੇ ਉੱਪਰੋਂ ਪਿੱਛੇ ਵੇਖੋ। ਸੁਰੱਖਿਆ ਲਈ, ਗੱਡੀ ਪਿੱਛੇ ਕਰਨਾ ਸ਼ੁਰੂ ਕਰਨ ਤੋਂ ਪਹਿਲਾਂ ਆਪਣੇ ਖੱਬੇ ਮੋਢੇ ਦੇ ਉੱਪਰੋਂ ਵੀ ਪਿੱਛੇ ਵੇਖ ਲਉ।
  - ਸਿਰਫ ਆਪਣੇ ਸ਼ੀਸ਼ਿਆਂ ਅਤੇ ਪਾਸੇ ਵਾਲੀ ਬਾਰੀ ਤੋਂ ਬਾਹਰ ਵੇਖਣ ਤੇ ਨਿਰਭਰ ਨਾ ਰਹੋ।
  - ਦੁਰਘਟਨਾ ਤੋਂ ਬੱਚਣ ਲਈ ਗੱਡੀ ਨੂੰ ਹੌਲੀ ਹੌਲੀ ਪਿੱਛੇ ਕਰੋ।

ਸਮੇਂ ਸਮੇਂ ਤੇ ਆਪਣੇ ਪਿੱਛੇ ਆ ਰਹੇ ਟ੍ਰੈਫਿਕ ਤੇ ਨਜ਼ਰ ਮਾਰਦੇ ਰਹੋ ਤਾਂਕਿ ਤੁਹਾਨੂੰ ਪਤਾ ਰਹੇ ਕਿ ਉੱਥੇ ਕੋਈ ਪਿੱਛਲੱਗੂ ਤਾਂ ਨਹੀਂ ਹੈ (ਕੋਈ ਦੂਜਾ ਡਰਾਈਵਰ ਤੁਹਾਡੇ ਬਹੁਤ ਨਜ਼ਦੀਕ ਤਾਂ ਨਹੀਂ ਹੈ)। ਜੇ ਕੋਈ ਪਿੱਛਲੱਗੂ ਹੈ ਤਾਂ ਹੁਸ਼ਿਆਰ ਰਹੋ! ਰੁਕਣ ਤੋਂ ਪਹਿਲਾਂ ਬ੍ਰੇਕ ਹੌਲੀ ਲਗਾਉ। ਬ੍ਰੇਕ ਤੇ ਕਈ ਵਾਰ ਹਲਕੇ ਹਲਕੇ ਪੈਰ ਮਾਰ ਕੇ ਪਿੱਛਲੱਗੂ ਨੂੰ ਚੇਤਾਵਨੀ ਦਿਉ ਕਿ ਤੁਸੀਂ ਗੱਡੀ ਦੀ ਰਫਤਾਰ ਘੱਟ ਕਰ ਰਹੇ ਹੋ।

ਜਿੰਨੀ ਛੇਤੀ ਤੋਂ ਛੇਤੀ ਹੋ ਸਕੇ ਆਪਣੇ ਪਿੱਛਲੱਗੂ ਤੋਂ "ਛੁਟਕਾਰਾ" ਪਾਉ। ਇਸ ਲਈ ਲੇਨ ਬਦਲੋ ਜਾਂ ਰਫਤਾਰ ਘੱਟ ਕਰਕੇ ਉਸਨੂੰ ਅੱਗੇ ਜਾਣ ਲਈ ਉਤਸ਼ਾਹਤ ਕਰੋ। ਜੇ ਇਸ ਨਾਲ ਵੀ ਗੱਲ ਨਾ ਬਣੇ ਤਾਂ ਜਦੋਂ ਵੀ ਸੁਰੱਖਿਅਤ ਹੋਵੇ ਸੜਕ ਤੋਂ ਥੱਲੇ ਉਤਰ ਕੇ ਪਿੱਛਲੱਗੂ ਨੂੰ ਅੱਗੇ ਲੰਘ ਜਾਣ ਦਿਉ।

### *ਬਾਰੀਆਂ ਅਤੇ ਸ਼ੀਸ਼ੇ ਸਾਫ ਕਰੋ*

ਆਪਣੀ ਗੱਡੀ ਦਾ ਅਗਲਾ ਸ਼ੀਸ਼ਾ (ਵਿੰਡਸ਼ੀਲਡ) ਅਤੇ ਪਾਸੇ ਵਾਲੀਆਂ ਬਾਰੀਆਂ ਦੇ ਸ਼ੀਸ਼ੇ ਅੰਦਰੋਂ ਅਤੇ ਬਾਹਰੋਂ ਸਾਫ ਰਖੋ। ਜੇ ਬਾਰੀ ਗੰਦੀ ਹੋਵੇਗੀ ਤਾਂ ਸੂਰਜ ਦੀ ਤੇਜ਼ ਰੌਸ਼ਨੀ ਅਤੇ ਅੱਗੋਂ ਪੈ ਰਹੀ ਹੈਡਲਾਈਟਾਂ ਦੀ ਰੌਸ਼ਨੀ ਵਿੱਚ ਬਾਹਰ ਦਾ ਦ੍ਰਿਸ਼ ਵੇਖਣ ਵਿੱਚ ਮੁਸ਼ਕਲ ਹੋਵੇਗੀ। ਗੱਡੀ ਨੂੰ ਚਲਾਉਣ ਤੋਂ ਪਹਿਲਾਂ ਸਾਰੀਆਂ ਬਾਰੀਆਂ ਤੋਂ ਬਰਫ, ਕੋਰੇ ਅਤੇ ਤ੍ਰੇਲ ਨੂੰ ਸਾਫ ਕਰੋ।

ਇਹ ਯਕੀਨੀ ਬਣਾਉ ਕਿ ਤੁਸੀਂ ਦੂਜਿਆਂ ਨੂੰ ਵੇਖ ਸਕੋ ਅਤੇ ਦੂਜੇ ਤੁਹਾਨੂੰ ਵੇਖ ਸਕਣ। ਜੇ ਤੁਸੀਂ ਮੀਂਹ ਵਿੱਚ ਜਾਂ ਬਰਫ ਪੈਣ ਦੇ ਦੌਰਾਨ ਗੱਡੀ ਚਲਾ ਰਹੇ ਹੋ ਤਾਂ ਸਮੇਂ ਸਮੇਂ ਤੇ ਤੁਹਾਨੂੰ ਵਿੰਡਸ਼ੀਲਡ ਅਤੇ ਅਗਲੀਆਂ ਅਤੇ ਪਿਛਲੀਆਂ ਬੱਤੀਆਂ ਤੋਂ ਚਿੱਕੜ ਜਾਂ ਬਰਫ ਨੂੰ ਹਟਾਉਣ ਲਈ ਗੱਡੀ ਨੂੰ ਰੋਕਣਾ ਪੈ ਸਕਦਾ ਹੈ।

***ਸੀਟ ਅਤੇ ਦ੍ਰਿਸ਼ ਵੇਖਣ ਵਾਲੇ ਸ਼ੀਸ਼ਿਆਂ ਦੀ ਪੁਜ਼ੀਸ਼ਨ ਸਹੀ ਕਰੋ***

ਸੀਟ ਦੀ ਪੇਟੀ ਲਗਾਉਣ ਤੋਂ ਪਹਿਲਾਂ ਆਪਣੀ ਸੀਟ ਦੀ ਪੁਜ਼ੀਸ਼ਨ ਠੀਕ ਕਰੋ। ਤੁਹਾਡੀ ਸੀਟ ਇੰਨੀ ਉੱਚੀ ਹੋਣੀ ਚਾਹੀਦੀ ਹੈ ਕਿ ਤੁਸੀਂ ਸੜਕ ਵੇਖ ਸਕੋ। ਜੇ ਤੁਸੀਂ ਹਾਲਾਂ ਵੀ ਵੇਖ ਨਹੀਂ ਸਕਦੇ ਤਾਂ ਸੀਟ ਤੇ ਗੱਦੀ ਲਗਾ ਲਉ।

ਗੱਡੀ ਚਲਾਉਣ ਤੋਂ ਪਹਿਲਾਂ ਪਿੱਛਲਾ ਅਤੇ ਪਾਸੇ ਵਾਲੇ ਦ੍ਰਿਸ਼ ਵਿਖਾਉਣ ਵਾਲੇ ਸ਼ੀਸ਼ਿਆਂ ਦੀ ਪੁਜ਼ੀਸ਼ਨ ਠੀਕ ਕਰੋ। ਜੇ ਤੁਹਾਡੀ ਗੱਡੀ ਵਿੱਚ ਦਿਨ/ਰਾਤ ਵਾਲੇ ਸ਼ੀਸ਼ੇ ਲਗੇ ਹੋਏ ਹਨ ਤਾਂ ਉਹਨਾਂ ਦੀ ਵਰਤੋਂ ਦਾ ਤਰੀਕਾ ਸਿੱਖੋ। ਰਾਤ ਵਾਲੀ ਪੁਜ਼ੀਸ਼ਨ ਵਿੱਚ ਪਿੱਛੇ ਵਾਲੀਆਂ ਗੱਡੀਆਂ ਦੀਆਂ ਹੈਡਲਾਈਟਾਂ ਦਾ ਲਿਸ਼ਕਾਰਾ ਘੱਟ ਪੈਂਦਾ ਹੈ ਅਤੇ ਤੁਸੀਂ ਜ਼ਿਆਦਾ ਚੰਗੀ ਤਰ੍ਹਾਂ ਬਾਹਰ ਵੇਖ ਸਕਦੇ ਹੋ।

***ਤੁਸੀਂ ਗੱਡੀ ਕਿੰਨੀ ਚੰਗੀ ਤਰ੍ਹਾਂ ਰੋਕ ਸਕਦੇ ਹੋ?***

ਜੇ ਤੁਹਾਡੇ ਰਸਤੇ ਵਿੱਚ ਕੋਈ ਚੀਜ਼ ਆ ਜਾਂਦੀ ਹੈ ਤਾਂ ਰੁਕਣ ਲਈ ਜ਼ਰੂਰੀ ਹੈ ਕਿ ਤੁਹਾਨੂੰ ਉਹ ਚੀਜ਼ ਵੇਲੇ ਸਿਰ ਨਜ਼ਰ ਆਵੇ, ਬਸ਼ਰਤੇ ਕਿ ਤੁਹਾਡੇ ਟਾਇਰ ਅਤੇ ਬ੍ਰੇਕਾਂ ਠੀਕ ਹੋਣ ਅਤੇ ਸੜਕ ਸੁੱਕੀ ਹੋਵੇ:

- 55 ਮੀਲ ਫੀ ਘੰਟਾ ਦੀ ਰਫਤਾਰ ਤੇ ਕਾਰਵਾਈ ਕਰਨ ਅਤੇ ਗੱਡੀ ਨੂੰ ਪੂਰੀ ਤਰ੍ਹਾਂ ਰੋਕਣ ਲਈ ਤਕਰੀਬਨ 400 ਫੁਟ ਦੂਰੀ ਦੀ ਲੋੜ ਹੁੰਦੀ ਹੈ।
- 35 ਮੀਲ ਫੀ ਘੰਟਾ ਦੀ ਰਫਤਾਰ ਤੇ ਕਾਰਵਾਈ ਕਰਨ ਅਤੇ ਗੱਡੀ ਨੂੰ ਪੂਰੀ ਤਰ੍ਹਾਂ ਰੋਕਣ ਲਈ ਤਕਰੀਬਨ 210 ਫੁਟ ਦੂਰੀ ਦੀ ਲੋੜ ਹੁੰਦੀ ਹੈ।

ਆਪਣੀ ਗੱਡੀ ਚਲਾਉਣ ਦੀ ਰਫਤਾਰ ਨੂੰ ਮੌਸਮ ਅਤੇ ਸੜਕ ਦੀ ਹਾਲਤ ਦੇ ਹਿਸਾਬ ਨਾਲ ਤੈਅ ਕਰੋ। (ਰਫਤਾਰ ਦਾ ਮੂਲ ਨੇਮ) (ਵੇਖੋ ਸਫਾ 14)। ਜੇ ਵੇਖਣ ਵਿੱਚ ਕਠਨਾਈ ਹੋ ਰਹੀ ਹੈ ਜਾਂ ਜੇ ਤੁਸੀਂ ਅੱਗੇ ਘੱਟੋ-ਘੱਟ 1000 ਫੁਟ ਦੀ ਦੂਰੀ ਤਕ ਸਾਫ ਨਹੀਂ ਵੇਖ ਸਕਦੇ ਤਾਂ ਦਿਨ ਦੇ ਸਮੇਂ ਵੀ ਆਪਣੀਆਂ ਬੱਤੀਆਂ ਜਲਾ ਲਉ।

## ਧੁੰਦ ਵਿੱਚ ਗੱਡੀ ਚਲਾਉਣਾ

ਧੁੰਦ ਵਿੱਚ ਗੱਡੀ ਚਲਾਉਣ ਬਾਰੇ ਸਭ ਤੋਂ ਚੰਗੀ ਸਲਾਹ ਹੈ: **ਗੱਡੀ ਨਾ ਚਲਾਉ।** ਤੁਹਾਨੂੰ ਆਪਣੀ ਯਾਤਰਾ ਧੁੰਦ ਸਾਫ ਹੋਣ ਤੀਕਰ ਮੁਲਤਵੀ ਕਰਨ ਬਾਰੇ ਸੋਚਣਾ ਚਾਹੀਦਾ ਹੈ। ਪਰ ਜੇ ਤੁਸੀਂ ਜ਼ਰੂਰ ਜਾਣਾ ਹੈ ਤਾਂ ਗੱਡੀ ਹੌਲੀ ਚਲਾਉ ਅਤੇ ਆਪਣੀਆਂ "ਲੋਅ-ਬੀਮ" ਬੱਤੀਆਂ ਜਲਾ ਕੇ ਗੱਡੀ ਚਲਾਉ। "ਹਾਈ-ਬੀਮ" ਦੀ ਰੌਸ਼ਨੀ ਪ੍ਰਤੀਬਿੰਬਤ ਹੋ ਕੇ ਤੁਹਾਨੂੰ ਚਕਾਚੌਂਧ ਕਰ ਸਕਦੀ ਹੈ।

**ਸਿਰਫ ਪਾਰਕਿੰਗ ਬੱਤੀਆਂ ਜਾਂ ਧੁੰਦ ਵਾਲੀਆਂ ਬੱਤੀਆਂ ਨਾਲ ਗੱਡੀ ਕਦੇ ਨਾ ਚਲਾਉ।**

ਅਗਲੀ ਗੱਡੀ ਤੋਂ ਜਿਸ ਦੂਰੀ ਤੇ ਤੁਸੀਂ ਆਪਣੀ ਗੱਡੀ ਚਲਾ ਰਹੇ ਹੋ ਉਸ ਦੂਰੀ ਨੂੰ ਵਧਾਉ, ਅਤੇ ਗੱਡੀ ਨੂੰ ਉਨੀ ਦੂਰੀ ਦੇ ਅੰਦਰ ਰੋਕਣ ਲਈ ਤਿਆਰ ਰਹੋ ਜਿੱਥੋਂ ਤਕ ਤੁਹਾਨੂੰ ਅੱਗੇ ਨਜ਼ਰ ਆ ਰਿਹਾ ਹੋਵੇ। ਜਦੋਂ ਤੀਕਰ ਬਹੁਤ ਹੀ ਜ਼ਿਆਦਾ ਜ਼ਰੂਰੀ ਨਾ ਹੋਵੇ ਟ੍ਰੈਫਿਕ ਦੀਆਂ ਲੇਨਾਂ ਪਾਰ ਨਾ ਕਰੋ ਅਤੇ ਨਾ ਹੀ ਦੂਜੀ ਗੱਡੀਆਂ ਨੂੰ ਓਵਰਟੇਕ ਕਰੋ। ਜੇਹੜਾ ਟ੍ਰੈਫਿਕ ਨਜ਼ਰ ਨਾ ਆਵੇ ਉਸ ਦੀ ਆਵਾਜ਼ ਸੁਣੋ। ਚੰਗੀ ਤਰ੍ਹਾਂ ਵੇਖਣ ਲਈ ਆਪਣੇ ਵਾਈਪਰਾਂ ਅਤੇ ਡੀਫਰੌਸਟਰ ਦੀ ਲੋੜ ਮੁਤਾਬਕ ਵਰਤੋਂ ਕਰੋ।

ਜੇ ਧੁੰਦ ਇੰਨੀ ਜ਼ਿਆਦਾ ਗਹਿਰੀ ਹੋ ਜਾਵੇ ਕਿ ਕੁਝ ਦਿੱਸਣਾ ਹੀ ਮੁਸ਼ਕਲ ਹੋ ਜਾਵੇ ਤਾਂ ਗੱਡੀ ਨੂੰ **ਪੂਰੀ ਤਰ੍ਹਾਂ ਸੜਕ ਤੋਂ ਥੱਲੇ ਉਤਾਰ ਲਉ।** ਗੱਡੀ ਚਲਾਉਣਾ ਤਾਂ ਹੀ ਜਾਰੀ ਕਰੋ ਜਦੋਂ ਬਿਹਤਰ ਦਿਖਾਈ ਪੈਣਾ ਸ਼ੁਰੂ ਹੋ ਜਾਏ। ਆਪਣੀਆਂ ਬੱਤੀਆਂ ਬੰਦ ਕਰ ਲਉ ਨਹੀਂ ਤਾਂ ਕੋਈ ਤੁਹਾਡੀਆਂ ਪਿਛਲੀਆਂ ਬੱਤੀਆਂ ਵੇਖਕੇ ਆਪਣੀ ਗੱਡੀ ਤੁਹਾਡੇ ਵਿੱਚ ਮਾਰ ਸਕਦਾ ਹੈ।

## ਹਨੇਰੇ ਵਿੱਚ ਗੱਡੀ ਚਲਾਉਣਾ

ਰਾਤ ਦੇ ਸਮੇਂ ਗੱਡੀ ਘੱਟ ਰਫਤਾਰ ਤੇ ਚਲਾਉ ਕਿਉਂਕਿ ਤੁਸੀਂ ਅੱਗੇ ਬਹੁਤ ਦੂਰ ਤਕ ਨਹੀਂ ਵੇਖ ਸਕਦੇ ਅਤੇ ਕਿਸੇ ਖਤਰੇ ਕਾਰਨ ਰੁਕਣ ਲਈ ਤੁਹਾਡੇ ਕੋਲ ਘੱਟ ਸਮਾਂ ਹੁੰਦਾ ਹੈ। ਯਕੀਨੀ ਬਣਾਉ ਕਿ ਤੁਸੀਂ ਉਨੀ ਦੂਰੀ ਦੇ ਅੰਦਰ ਗੱਡੀ ਨੂੰ ਰੋਕ ਸਕਦੇ ਹੋ ਜਿੰਨੀ ਦੂਰੀ ਤਕ ਤੁਹਾਡੀਆਂ ਅਗਲੀਆਂ ਬੱਤੀਆਂ ਦੀ ਰੌਸ਼ਨੀ ਜਾਂਦੀ ਹੈ।

ਰਾਤ ਵੇਲੇ ਜੇ ਮੀਂਹ ਪੈ ਰਿਹਾ ਹੋਵੇ ਤਾਂ ਅੱਗੇ ਦੀ ਹੇਠਲੀ ਬੱਤੀ ("ਲੋਅ ਬੀਮ") ਦੀ ਵਰਤੋਂ ਕਰੋ। **ਸਿਰਫ ਪਾਰਕਿੰਗ ਲਾਈਟਾਂ ਨਾਲ ਗੱਡੀ ਨਾ ਚਲਾਉ।**

ਜਦੋਂ ਤੀਕਰ ਗੈਰਕਾਨੂੰਨੀ ਨਾ ਹੋਵੇ (ਯਾਨੀ ਸ਼ਹਿਰ ਤੋਂ ਬਾਹਰ ਜਾਂ ਸ਼ਹਿਰ ਦੀਆਂ ਹਨੇਰੀਆਂ ਸੜਕਾਂ ਤੇ) ਅਤੇ ਜਦੋਂ ਵੀ ਮੁਮਕਨ ਹੋਵੇ ਅਗਲੀ "ਹਾਈ ਬੀਮ" ਦੀ ਵਰਤੋਂ ਕਰੋ। ਆਪਣੀਆਂ "ਹਾਈ-ਬੀਮ" ਹੈਡਲਾਈਟਾਂ ਨਾਲ ਦੂਜੇ ਡਰਾਈਵਰਾਂ ਨੂੰ ਅੰਨ੍ਹਿਆਂ ਨਾ ਕਰੋ। ਜਦੋਂ ਲੋੜ ਹੋਵੇ ਰੌਸ਼ਨੀ ਘੱਟ ਕਰ

ਦਿਉ। ਜੇ ਦੂਜਾ ਡਰਾਈਵਰ ਆਪਣੀਆਂ ਬੱਤੀਆਂ ਦੀ ਰੌਸ਼ਨੀ ਘੱਟ ਨਹੀਂ ਕਰਦਾ, ਤਾਂ:

- ਸਾਮ੍ਹਣੇ ਦੀਆਂ ਹੈਡਲਾਈਟਾਂ ਵੱਲ ਸਿੱਧਾ ਨਾ ਵੇਖੋ।
- ਆਪਣੀ ਲੇਨ ਦੇ ਸੱਜੇ ਕਿਨਾਰੇ ਵੱਲ ਵੇਖੋ।
- ਸਾਮ੍ਹਣੇ ਵਾਲੀ ਕਾਰ ਤੇ ਆਪਣੀ ਅੱਖ ਦੇ ਇੱਕ ਕੋਨੇ 'ਚੋਂ ਨਜ਼ਰ ਰਖੋ।
- ਦੂਜੇ ਡਰਾਈਵਰ ਤੇ ਤੇਜ਼ ਰੌਸ਼ਨੀ ਪਾ ਕੇ "ਬਦਲਾ ਲੈਣ" ਦੀ ਕੋਸ਼ਸ਼ ਨਾ ਕਰੋ। ਜੇ ਤੁਸੀਂ ਅਜੇਹਾ ਕਰਦੇ ਹੋ ਤਾਂ ਹੋ ਸਕਦਾ ਹੈ ਕਿ ਤੁਹਾਨੂੰ ਦੋਨਾਂ ਨੂੰ ਕੁਝ ਨਜ਼ਰ ਨਾ ਆਵੇ।

ਰਾਤ ਦੇ ਸਮੇਂ ਗੱਡੀ ਚਲਾਉਂਦੇ ਹੋਏ ਹਮੇਸ਼ਾ ਯਾਦ ਰਖੋ:

- ਰਾਤ ਵੇਲੇ ਮੋਟਰਸਾਈਕਲਾਂ ਨੂੰ ਵੇਖਣਾ ਜ਼ਿਆਦਾ ਮੁਸ਼ਕਲ ਹੁੰਦਾ ਹੈ ਕਿਉਂਕਿ ਉਹਨਾਂ ਦੀ ਪਿੱਛਲੀ ਬੱਤੀ ਇੱਕੋ ਹੁੰਦੀ ਹੈ।
- ਹਾਈਵੇ ਦੀ ਮੁਰੰਮਤ ਦਾ ਜ਼ਿਆਦਾ ਕੰਮ ਰਾਤ ਨੂੰ ਹੁੰਦਾ ਹੈ। ਹਾਈਵੇ ਦੀ ਮੁਰੰਮਤ ਵਾਲੇ ਇਲਾਕੇ ਵਿੱਚ ਰਫਤਾਰ ਘੱਟ ਕਰ ਦਿਉ।
- ਤੇਜ਼ ਰੌਸ਼ਨੀ ਨਾਲ ਚਮਕ ਰਹੇ ਇਲਾਕੇ ਵਿੱਚੋਂ ਬਾਹਰ ਨਿਕਲਣ ਤੇ ਰਫਤਾਰ ਉਦੋਂ ਤੀਕਰ ਘੱਟ ਕਰ ਲਉ ਜਦੋਂ ਤੀਕਰ ਤੁਹਾਡੀਆਂ ਅੱਖਾਂ ਨੂੰ ਹਨੇਰੇ ਦੀ ਆਦਤ ਨਹੀਂ ਪੈ ਜਾਂਦੀ।
- ਜਦੋਂ ਇੱਕ ਬੱਤੀ ਵਾਲੀ ਕੋਈ ਗੱਡੀ ਤੁਹਾਡੇ ਵੱਲ ਆ ਰਹੀ ਹੋਵੇ ਤਾਂ ਆਪਣੀ ਗੱਡੀ ਨੂੰ ਵੱਧ ਤੋਂ ਵੱਧ ਸੱਜੇ ਪਾਸੇ ਰਖੋ। ਹੋ ਸਕਦਾ ਹੈ ਕਿ ਇਹ ਕੋਈ ਸਾਈਕਲ ਜਾਂ ਮੋਟਰਸਾਈਕਲ ਸਵਾਰ ਹੋਵੇ, ਪਰ ਇਹ ਵੀ ਹੋ ਸਕਦਾ ਹੈ ਕਿ ਇਹ ਕੋਈ ਗੱਡੀ ਹੋਵੇ ਜਿਸਦੀ ਇੱਕ ਬੱਤੀ ਕੰਮ ਨਾ ਕਰ ਰਹੀ ਹੋਵੇ।

## ਮੀਂਹ ਜਾਂ ਬਰਫ ਵਿੱਚ ਗੱਡੀ ਚਲਾਉਣਾ

ਕਈ ਪੱਕੇ ਰਾਹ ਸਭ ਤੋਂ ਵੱਧ ਤਿਲਕਣ ਵਾਲੇ ਉਸ ਸਮੇਂ ਹੁੰਦੇ ਹਨ ਜਦੋਂ ਬਾਰਸ਼ ਜਾਂ ਬਰਫ ਪੈਣੀ ਸ਼ੁਰੂ ਹੁੰਦੀ ਹੈ ਕਿਉਂਕਿ ਸੜਕ ਤੋਂ ਹਾਲਾਂ ਮਿੱਟੀ ਅਤੇ ਤੇਲ ਸਾਫ ਨਹੀਂ ਹੋਏ ਹੁੰਦੇ। ਜਦੋਂ ਮੀਂਹ, ਬੂੰਦਾ-ਬਾਂਦੀ ਜਾਂ ਬਰਫ ਪੈਣੀ ਸ਼ੁਰੂ ਹੀ ਹੋਵੇ ਗੱਡੀ ਦੀ ਰਫਤਾਰ ਘੱਟ ਕਰ ਦਿਉ। ਆਪਣੇ ਅਗਲੇ ਸ਼ੀਸ਼ੇ (ਵਿੰਡਸ਼ੀਲਡ) ਦੇ ਵਾਈਪਰਾਂ, ਅਗਲੀਆਂ ਬੱਤੀਆਂ ਅਤੇ ਡੀਫਰੌਸਟਰ ਨੂੰ ਚਾਲੂ ਕਰ ਦਿਉ।

ਬਹੁਤ ਭਾਰੀ ਮੀਂਹ ਜਾਂ ਬਰਫ ਦੇ ਤੂਫਾਨ ਵਿੱਚ ਤੁਹਾਨੂੰ ਸ਼ਾਇਦ 100 ਫੁਟ ਤੋਂ ਅੱਗੇ ਨਜ਼ਰ ਨਾ ਆਵੇ। ਜੇ ਤੁਹਾਨੂੰ ਇਸ ਤੋਂ ਜ਼ਿਆਦਾ ਦੂਰ ਨਜ਼ਰ ਨਹੀਂ ਆ ਰਿਹਾ ਹੈ ਤਾਂ ਤੁਸੀਂ 30 ਮੀਲ ਫੀ ਘੰਟਾ ਤੋਂ ਵੱਧ ਰਫਤਾਰ ਤੇ ਸੁਰੱਖਿਅਤ ਤਰੀਕੇ ਨਾਲ ਗੱਡੀ ਨਹੀਂ ਚਲਾ ਸਕਦੇ। ਹੋ ਸਕਦਾ ਹੈ ਕਿ ਸਮੇਂ ਸਮੇਂ ਤੇ ਤੁਹਾਨੂੰ ਰੁਕ ਕੇ ਆਪਣੇ ਅਗਲੇ ਸ਼ੀਸ਼ੇ, ਹੈਡਲਾਈਟਾਂ ਅਤੇ ਪਿੱਛਲੀਆਂ ਬੱਤੀਆਂ ਤੋਂ ਚਿਕੱੜ ਜਾਂ ਬਰਫ ਸਾਫ ਕਰਨੀ ਪਵੇ।

ਜਦੋਂ ਤੁਸੀ ਬਰਫੀਲੇ ਇਲਾਕਿਆਂ ਵਿੱਚ ਗੱਡੀ ਚਲਾਉ ਤਾਂ ਆਪਣੇ ਨਾਲ ਚੇਨਾਂ ਦੀ ਸਹੀ ਸੰਖਿਆ ਲਿਜਾਣਾ ਨਾ ਭੁੱਲੋ ਅਤੇ ਇਹ ਵੀ ਵੇਖ ਲਉ ਕਿ ਉਹ ਤੁਹਾਡੇ ਡਰਾਈਵ ਵਾਲੇ ਪਹੀਇਆਂ ਤੇ ਸਹੀ ਬੈਠਦੀਆਂ ਹੋਣ। ਚੇਨਾਂ ਦੀ ਵਰਤੋਂ ਦੀ ਲੋੜ ਪੈਣ ਤੋਂ ਪਹਿਲਾਂ ਹੀ ਉਹਨਾਂ ਨੂੰ ਚੜ੍ਹਾਉਣਾ ਸਿੱਖ ਲਉ।

## ਪਹਾੜੀ ਇਲਾਕੇ ਵਿੱਚ ਗੱਡੀ ਚਲਾਉਣਾ

ਸਿੱਧੀ ਚੜ੍ਹਾਈ ਵਾਲੀ ਪਹਾੜੀ ਜਾਂ ਤਿੱਖੇ ਮੋੜ ਦੇ ਪਰਲੇ ਪਾਸੇ ਕੀ ਹੈ, ਕਦੇ ਪਤਾ ਨਹੀਂ ਹੁੰਦਾ। ਜਦੋਂ ਤੁਸੀਂ ਕਿਸੇ ਪਹਾੜੀ ਜਾਂ ਮੋੜ ਤੇ ਪਹੁੰਚੋ ਤਾਂ ਰਫਤਾਰ ਘੱਟ ਕਰ ਦਿਉ ਤਾਂਕਿ ਕੋਈ ਖਤਰਾ ਹੋਣ ਤੇ ਗੱਡੀ ਰੋਕ ਸਕੋ। ਤੁਹਾਡੀ ਗੱਡੀ ਦੀ ਰਫਤਾਰ ਇੰਨੀ ਹੋਣੀ ਘੱਟ ਹੋਣੀ ਚਾਹੀਦੀ ਹੈ ਕਿ ਤੁਸੀਂ ਰੁਕ ਸਕੋ।

ਜਦੋਂ ਵੀ ਪਹਾੜੀ ਜਾਂ ਮੋੜ ਕਾਰਨ ਤੁਹਾਨੂੰ ਅੱਗੇ ਦਾ ਦ੍ਰਿਸ਼ ਨਜ਼ਰ ਨਾ ਆਵੇ ਤੁਹਾਨੂੰ ਇਹ ਮੰਨ ਕੇ ਚਲਣਾ ਚਾਹੀਦਾ ਹੈ ਕਿ ਤੁਹਾਡੇ ਸਾਮ੍ਹਣੇ ਕੋਈ ਗੱਡੀ ਹੈ। ਦੂਜੀ ਗੱਡੀ ਤੋਂ ਅੱਗੇ ਤਾਂ ਹੀ ਲੰਘੋ ਜੇ ਪਹਾੜੀ ਜਾਂ ਮੋੜ ਘੱਟੋ ਘੱਟ ਇੱਕ-ਤਿਹਾਈ ਮੀਲ ਦੂਰ ਹੋਵੇ ਕਿਉਂਕਿ ਸੁਰੱਖਿਅਤ ਤਰੀਕੇ ਨਾਲ ਓਵਰਟੇਕ ਕਰਨ ਲਈ ਤੁਹਾਨੂੰ ਘੱਟੋ ਘੱਟ ਇੰਨੀ ਦੂਰੀ ਦੀ ਲੋੜ ਹੈ।

ਕਿਸੇ ਮੋੜ ਜਾਂ ਪਹਾੜੀ ਦੇ ਉੱਪਰ ਪਹੁੰਚਣ ਲਗਿਆਂ ਸੜਕ ਦੇ ਖੱਬੇ ਪਾਸੇ ਗੱਡੀ ਨਾ ਚਲਾਉ ਕਿਉਂਕਿ ਤੁਸੀਂ ਅੱਗੇ ਇੰਨੀ ਦੂਰ ਨਹੀਂ ਵੇਖ ਸਕੋਗੇ ਕਿ ਤੁਹਾਨੂੰ ਪਤਾ ਚਲੇ ਕਿ ਦੂਜਿਆਂ ਕੋਲੋਂ ਅੱਗੇ ਲੰਘਣਾ ਸੁਰੱਖਿਅਤ ਹੈ ਜਾਂ ਨਹੀਂ।

## ਹੌਰਨ, ਹੈਡਲਾਈਟਾਂ ਅਤੇ ਐਮਰਜੈਂਸੀ ਦੇ ਸਿਗਨਲ

***ਹੌਰਨ ਦੀ ਵਰਤੋਂ ਕਰੋ:***

- ਜਦੋਂ ਦੁਰਘਟਨਾ ਤੋਂ ਬੱਚਣ ਲਈ ਹੌਰਨ ਵਜਾਉਣਾ ਜ਼ਰੂਰੀ ਹੋਵੇ।

- ਦੂਜੇ ਡਰਾਈਵਰਾਂ ਨਾਲ "ਅੱਖਾਂ ਰਾਹੀਂ ਸੰਪਰਕ" ਸਥਾਪਤ ਕਰਨ ਦੀ ਕੋਸ਼ਸ਼ ਕਰਨ ਲਈ। ਜੇ ਕੋਈ ਡਰਾਈਵਰ ਤੁਹਾਡੇ ਅੱਗਿਉਂ ਗੱਡੀ ਕੱਢਦਾ ਹੈ ਤਾਂ ਹੌਰਨ ਹਲਕਾ ਜਿਹਾ ਦਬਾ ਕੇ ਉਸਨੂੰ ਸਾਵਧਾਨ ਕਰੋ।
- ਤੰਗ ਪਹਾੜੀ ਰਸਤਿਆਂ ਤੇ, ਜਿੱਥੇ ਤੁਸੀਂ ਘੱਟੋ-ਘੱਟ 200 ਫੁਟ ਅੱਗੇ ਤਕ ਨਹੀਂ ਵੇਖ ਸਕਦੇ।

### *ਹੌਰਨ ਦੀ ਵਰਤੋਂ ਨਾ ਕਰੋ*

- ਜਦੋਂ ਕੋਈ ਡਰਾਈਵਰ ਹੌਲੀ ਜਾ ਰਿਹਾ ਹੋਵੇ ਅਤੇ ਤੁਸੀਂ ਚਾਹੁੰਦੇ ਹੋਵੋ ਕਿ ਉਹ ਗੱਡੀ ਜ਼ਿਆਦਾ ਤੇਜ਼ ਚਲਾਵੇ। ਹੋ ਸਕਦਾ ਹੈ ਡਰਾਈਵਰ ਦੀ ਤਬੀਅਤ ਠੀਕ ਨਾ ਹੋਵੇ, ਰਾਹ ਭੁੱਲ ਗਿਆ ਹੋਵੇ ਜਾਂ ਉਸ ਦੀ ਗੱਡੀ ਵਿੱਚ ਕੋਈ ਖਰਾਬੀ ਆ ਗਈ ਹੋਵੇ।
- ਜੇ **ਤੁਹਾਡੀ ਗੱਡੀ** ਦੀ ਰਫਤਾਰ ਘੱਟ ਕਰਨ ਜਾਂ ਉਸਨੂੰ ਰੋਕਣ ਨਾਲ ਦੁਰਘਟਨਾ ਤੋਂ ਬਚਾਅ ਹੋ ਸਕਦਾ ਹੋਵੇ। ਹੌਰਨ ਵਜਾਉਣ ਨਾਲੋਂ ਬ੍ਰੇਕਾਂ ਲਗਾਉਣਾ ਜ਼ਿਆਦਾ ਸੁਰੱਖਿਅਤ ਹੈ।
- ਇਹ ਵਿਖਾਉਣ ਲਈ ਕਿ ਦੂਜੇ ਡਰਾਈਵਰਾਂ ਨੇ ਗਲਤੀ ਕੀਤੀ ਹੈ। ਤੁਹਾਡੇ ਹੌਰਨ ਵਜਾਉਣ ਨਾਲ ਉਹ ਹੋਰ ਜ਼ਿਆਦਾ ਗਲਤੀਆਂ ਕਰ ਸਕਦੇ ਹਨ।
- ਕਿਉਂਕਿ **ਤੁਸੀਂ** ਗੁੱਸੇ ਵਿੱਚ ਜਾਂ ਨਾਰਾਜ਼ ਹੋ।

### *ਆਪਣੀਆਂ ਅਗਲੀਆਂ ਬੱਤੀਆਂ (ਹੈਡਲਾਈਟਾਂ) ਦੀ ਵਰਤੋਂ ਕਰੋ*

- ਜਦੋਂ ਬੱਦਲ ਛਾਏ ਹੋਣ, ਮੀਂਹ ਜਾਂ ਬਰਫ ਪੈ ਰਹੀ ਹੋਵੇ, ਜਾਂ ਧੁੰਦ ਹੋਵੇ। ਜਦੋਂ ਮੌਸਮ ਦੇ ਹਾਲਾਤ ਅਜੇਹੇ ਹੋਣ ਕਿ ਤੁਹਾਨੂੰ ਅਗਲੇ ਸ਼ੀਸ਼ੇ (ਵਿੰਡਸ਼ੀਲਡ) ਦੇ ਵਾਈਪਰ ਚਲਾਉਣੇ ਪੈਣ ਤਾਂ ਅਗਲੀਆਂ ਬੱਤੀਆਂ ਜਲਾਉਣਾ ਜ਼ਰੂਰੀ ਹੈ।
- ਬਹੁਤ ਠੰਡੀ ਸਵੇਰ ਨੂੰ, ਜਦੋਂ ਦੂਜੇ ਡਰਾਈਵਰਾਂ ਦੀਆਂ ਬਾਰੀਆਂ ਦੇ ਸ਼ੀਸ਼ਿਆਂ ਤੇ ਬਰਫ ਜਾਂ "ਧੁੰਦ ਜਮੀ" ਹੋ ਸਕਦੀ ਹੈ।
- ਕਿਸੇ ਵੀ ਵੇਲੇ, ਜਦੋਂ ਤੁਹਾਨੂੰ ਦੂਜੀਆਂ ਕਾਰਾਂ ਵੇਖਣ ਵਿੱਚ ਕਠਨਾਈ ਹੋਵੇ। ਦੂਜੇ ਡਰਾਈਵਰਾਂ ਨੂੰ ਵੀ ਤੁਹਾਨੂੰ ਵੇਖਣ ਵਿੱਚ ਮੁਸ਼ਕਲ ਹੋ ਰਹੀ ਹੋਵੇਗੀ।
- ਛੋਟੀਆਂ ਦਿਹਾਤੀ ਅਤੇ ਪਹਾੜੀ ਸੜਕਾਂ ਤੇ, ਸੂਰਜ ਦੇ ਨਿਕਲੇ ਹੋਣ ਤੇ ਵੀ। ਇਸ ਨਾਲ ਦੂਜੇ ਡਰਾਈਵਰਾਂ ਨੂੰ ਤੁਹਾਨੂੰ ਵੇਖਣ ਵਿੱਚ ਅਤੇ ਟੱਕਰਾਂ ਤੋਂ ਬੱਚਣ ਵਿੱਚ ਮਦਦ ਮਿਲਦੀ ਹੈ।
- ਜਦੋਂ ਦੂਜੇ ਡਰਾਈਵਰ ਦਾ ਧਿਆਨ ਆਪਣੇ ਵੱਲ ਖਿੱਚਣਾ ਹੋਵੇ।

### *ਆਪਣੇ ਐਮਰਜੈਂਸੀ ਸਿਗਨਲਾਂ ਦੀ ਵਰਤੋਂ ਕਰੋ*

ਜੇ ਤੁਸੀਂ ਵੇਖੋ ਕਿ ਅੱਗੇ ਕੋਈ ਦੁਰਘਟਨਾ ਹੋਣ ਵਾਲੀ ਹੈ ਤਾਂ ਆਪਣੇ ਪਿੱਛੇ ਵਾਲੇ ਡਰਾਈਵਰਾਂ ਨੂੰ ਸਾਵਧਾਨ ਕਰਨ ਲਈ ਐਮਰਜੈਂਸੀ ਫਲੈਸ਼ਰਾਂ ਨੂੰ ਚਾਲੂ ਕਰ ਦਿਉ ਜਾਂ ਆਪਣੇ ਬ੍ਰੇਕ ਵਾਲੇ ਪੈਡਲ ਤੇ ਤਿੰਨ-ਚਾਰ ਵਾਰੀ ਛੇਤੀ ਛੇਤੀ ਹਲਕਾ ਪੈਰ ਮਾਰੋ। ਰਫਤਾਰ ਘੱਟ ਕਰਨ ਵੇਲੇ ਜਾਂ ਰੋਕਣ ਵੇਲੇ ਤੁਸੀਂ ਹੱਥ ਨਾਲ ਇਸ਼ਾਰਾ ਵੀ ਕਰ ਸਕਦੇ ਹੋ।

ਜਦੋਂ ਤੀਕਰ ਸੁਰੱਖਿਆ ਲਈ ਜਾਂ ਕਾਨੂੰਨ ਦੀ ਪਾਲਣਾ ਲਈ ਜ਼ਰੂਰੀ ਨਾ ਹੋਵੇ, ਸੜਕ ਤੇ ਕਦੇ ਨਾ ਰੁਕੋ। ਜੇ ਤੁਹਾਨੂੰ ਰੁਕਣ ਦੀ ਲੋੜ ਪਵੇ ਤਾਂ ਆਪਣੇ ਪਿੱਛੇ ਆਉਣ ਵਾਲੀਆਂ ਗੱਡੀਆਂ ਨੂੰ ਚੇਤਾਵਨੀ ਦੇਣ ਲਈ ਪਹਿਲਾਂ ਤੋਂ ਹੀ ਬ੍ਰੇਕ ਲਗਾਉਣਾ ਸ਼ੁਰੂ ਕਰ ਦਿਉ। ਜੇ ਰਸਤੇ ਵਿੱਚ ਤੁਹਾਡੀ ਗੱਡੀ ਖਰਾਬ ਹੋ ਜਾਵੇ ਤਾਂ ਯਕੀਨੀ ਬਣਾਉ ਕਿ ਦੂਜੇ ਡਰਾਈਵਰ ਇਸਨੂੰ ਵੇਖ ਸਕਣ। ਜੇ ਤੁਹਾਡੀ ਕਾਰ ਗੜਬੜ ਕਰ ਰਹੀ ਹੈ ਅਤੇ ਤੁਹਾਨੂੰ ਰੁਕਣਾ ਪੈਂਦਾ ਹੈ ਤਾਂ ਹੇਠਲੇ ਨੇਮਾਂ ਦੀ ਪਾਲਣਾ ਕਰੋ:

- ਜੇ ਹੋ ਸਕੇ ਤਾਂ ਗੱਡੀ ਨੂੰ ਸਾਰੇ ਟ੍ਰੈਫਿਕ ਤੋਂ ਇੱਕ ਪਾਸੇ, ਸੜਕ ਤੋਂ ਪਰ੍ਹੇ ਰੋਕ ਲਉ।
- ਜੇ ਸੜਕ ਤੋਂ ਪੂਰੀ ਤਰ੍ਹਾਂ ਪਰ੍ਹੇ ਜਾਣਾ ਮੁਮਕਨ ਨਾ ਹੋਵੇ ਤਾਂ ਅਜੇਹੀ ਥਾਂ ਤੇ ਰੁਕੋ ਜਿੱਥੋਂ ਲੋਕ ਤੁਹਾਨੂੰ ਅਤੇ ਤੁਹਾਡੀ ਕਾਰ ਨੂੰ ਪਿੱਛੋਂ ਵੇਖ ਸਕਣ। ਕਿਸੇ ਪਹਾੜੀ ਦੇ ਉੱਪਰ ਚੜ੍ਹਨ ਦੇ ਫੌਰਨ ਬਾਅਦ ਜਾਂ ਕੋਈ ਮੋੜ ਲੈਂਦੇ ਹੀ ਗੱਡੀ ਨੂੰ ਖੜਾ ਨਾ ਕਰੋ।
- ਜੇ ਤੁਸੀਂ ਚਲ ਨਹੀਂ ਰਹੇ ਹੋ ਤਾਂ ਐਮਰਜੈਂਸੀ ਫਲੈਸ਼ਰ ਚਾਲੂ ਕਰ ਦਿਉ। ਜੇ ਤੁਹਾਡੀ ਕਾਰ ਵਿੱਚ ਫਲੈਸ਼ਰ ਨਹੀਂ ਹਨ ਤਾਂ ਮੁੜਨ ਵੇਲੇ ਦਿੱਤੇ ਜਾਣ ਵਾਲੇ ਸਿਗਨਲਾਂ ਦੀ ਵਰਤੋਂ ਕੀਤੀ ਜਾ ਸਕਦੀ ਹੈ।
- ਜੇ ਸੁਰੱਖਿਅਤ ਹੋਵੇ ਤਾਂ ਐਮਰਜੈਂਸੀ ਦਾ ਇਸ਼ਾਰਾ ਕਰਨ ਲਈ ਗੱਡੀ ਦਾ ਹੁੱਡ ਉੱਪਰ ਚੁੱਕ ਦਿਉ।
- ਦੂਜੇ ਡਰਾਈਵਰਾਂ ਨੂੰ ਕਾਫੀ ਚੇਤਾਵਨੀ ਦਿਉ। ਕਾਰ ਦੇ 200 ਤੋਂ 300 ਫੁਟ ਪਿੱਛੇ ਐਮਰਜੈਂਸੀ

ਫਲੇਅਰ ਜਾਂ ਤਿਕੋਣ ਰੱਖ ਦਿਉ। ਇਸ ਨਾਲ ਦੂਜੇ ਡਰਾਈਵਰ, ਲੋੜ ਪੈਣ ਤੇ, ਲੇਨ ਬਦਲ ਸਕਦੇ ਹਨ। ਫਲੇਅਰਾਂ ਦੀ ਵਰਤੋਂ ਕਰਨ ਵੇਲੇ ਬਹੁਤ ਹੁਸ਼ਿਆਰ ਰਹੋ। ਉਹਨਾਂ ਨਾਲ ਅੱਗ ਲਗ ਸਕਦੀ ਹੈ, ਖਾਸ ਤੌਰ ਤੇ ਜੇ ਉਹਨਾਂ ਦੀ ਵਰਤੋਂ ਜਲਦੀ ਅੱਗ ਪਕੜਨ ਵਾਲੇ ਤਰਲ ਪਦਾਰਥਾਂ ਦੇ ਨੇੜੇ ਕੀਤੀ ਜਾਂਦੀ ਹੈ।

- ਜੇ ਤੁਹਾਡੇ ਕੋਲ ਐਮਰਜੈਂਸੀ ਫਲੇਅਰ ਨਹੀਂ ਹਨ ਤਾਂ ਉੱਪਰ ਦੱਸੇ ਨੇਮਾਂ ਦੀ ਪਾਲਣਾ ਕਰੋ ਅਤੇ ਆਪਣੀ ਗੱਡੀ ਵਿੱਚ ਉਦੋਂ ਤੀਕਰ ਬੈਠੇ ਰਹੋ ਜਦੋਂ ਤੀਕਰ ਮਦਦ ਨਾ ਪਹੁੰਚੇ। ਆਪਣੀ ਸੁਰੱਖਿਆ ਦੇ ਬਾਰੇ ਬਹੁਤ ਸਾਵਧਾਨ ਰਹੋ ਅਤੇ ਸੜਕ ਤੋਂ ਪਰ੍ਹੇ ਰਹੋ। ਯਾਦ ਰਖੋ ਕਿ ਜੇ ਟਾਇਰ ਬਦਲਣ ਲਈ ਵੀ ਤੁਹਾਨੂੰ ਟ੍ਰੈਫਿਕ ਲੇਨ ਵਿੱਚ ਖੜੇ ਹੋਣਾ ਪੈਂਦਾ ਹੋਵੇ ਤਾਂ ਉਸ ਦੀ ਕੋਸ਼ਸ਼ ਵੀ ਨਾ ਕਰੋ।

## ਗੱਡੀਆਂ ਵਿਚਕਾਰ ਦੂਰੀ

### *ਖਤਰਿਆਂ ਦਾ ਮੁਕਾਬਲਾ ਇੱਕ ਇੱਕ ਕਰ ਕੇ ਕਰੋ*

ਮੰਨ ਲਉ ਕਿ ਸਾਮ੍ਹਣੇ ਤੋਂ ਤੁਹਾਡੇ ਖੱਬੇ ਪਾਸੇ ਇੱਕ ਕਾਰ ਆ ਰਹੀ ਹੈ ਅਤੇ ਸੱਜੇ ਪਾਸੇ ਸਾਈਕਲ ਤੇ ਕੋਈ ਬੱਚਾ ਹੈ। ਗੱਡੀ ਨੂੰ ਕਾਰ ਅਤੇ ਬੱਚੇ ਦੇ ਵਿਚਕਾਰੋਂ ਕੱਢਣ ਦੀ ਬਜਾਏ ਇੱਕ ਸਮੇਂ ਤੇ ਇੱਕ ਖਤਰੇ ਦਾ ਮੁਕਾਬਲਾ ਕਰੋ। ਪਹਿਲਾਂ ਗੱਡੀ ਦੀ ਰਫਤਾਰ ਘੱਟ ਕਰੋ ਅਤੇ ਕਾਰ ਨੂੰ ਲੰਘ ਜਾਣ ਦਿਉ। ਉਸਦੇ ਬਾਅਦ ਗੱਡੀ ਨੂੰ ਖੱਬੇ ਕਰੋ ਤਾਂਕਿ ਜਦੋਂ ਤੁਸੀਂ ਬੱਚੇ ਦੇ ਕੋਲੋਂ ਲੰਘੋ ਤਾਂ ਤੁਹਾਡੇ ਵਿਚਕਾਰ ਕਾਫੀ ਦੂਰੀ ਹੋਵੇ।

### *ਫਾਸਲੇ ਨੂੰ ਵੰਡੋ*

ਕਈ ਵਾਰੀ ਇੱਕੋ ਸਮੇਂ ਤੇ ਸੜਕ ਦੇ ਦੋਨੋਂ ਪਾਸੇ ਖਤਰੇ ਹੋ ਸਕਦੇ ਹਨ। ਉਦਾਹਰਨ ਲਈ, ਸੱਜੇ ਪਾਸੇ ਪਾਰਕ ਕੀਤੀਆਂ ਹੋਈਆਂ ਕਾਰਾਂ ਹੋ ਸਕਦੀਆਂ ਹਨ ਅਤੇ ਖੱਬੇ ਪਾਸੇ ਸਾਮ੍ਹਣੇ ਤੋਂ ਆਉਣ ਵਾਲੀਆਂ ਕਾਰਾਂ। ਅਜੇਹੇ ਹਾਲਾਤ ਵਿੱਚ "ਫਾਸਲੇ ਨੂੰ ਵੰਡਣਾ" ਸਭ ਤੋਂ ਚੰਗਾ ਰਹੇਗਾ। ਸਾਮ੍ਹਣੇ ਤੋਂ ਆਉਣ ਵਾਲੀਆਂ ਗੱਡੀਆਂ ਅਤੇ ਪਾਰਕ ਕੀਤੀਆਂ ਗੱਡੀਆਂ ਦੇ ਵਿਚਕਾਰੋਂ ਰਸਤਾ ਬਣਾਉ।

ਜੇ ਇੱਕ ਖਤਰਾਂ ਦੂਜੇ ਨਾਲੋਂ ਵੱਡਾ ਹੈ ਤਾਂ ਸਭ ਤੋਂ ਵੱਧ ਥਾਂ ਵੱਡੇ ਖਤਰੇ ਨੂੰ ਦਿਉ। ਮੰਨ ਲਉ ਕਿ ਤੁਹਾਡੇ ਖੱਬੇ ਪਾਸੇ ਸਾਮ੍ਹਣੇ ਤੋਂ ਕਾਰਾਂ ਆ ਰਹੀਆਂ ਹਨ ਅਤੇ ਸੱਜੇ ਪਾਸੇ ਇੱਕ ਬੱਚਾ ਸਾਈਕਲ ਤੇ ਹੈ। ਬੱਚੇ ਦੇ ਅਚਾਨਕ ਚਲਣ ਦੀ ਸਭ ਤੋਂ ਵੱਧ ਸੰਭਾਵਨਾ ਹੈ। ਇਸ ਲਈ ਬੱਚੇ ਨੂੰ ਸਭ ਤੋਂ ਜ਼ਿਆਦਾ ਥਾਂ ਦੇਣ ਲਈ ਸਾਮ੍ਹਣੇ ਤੋਂ ਆ ਰਹੀਆਂ ਕਾਰਾਂ ਦੇ ਨੇੜੇ ਹੋ ਜਾਉ।

### *ਪਰੇਸ਼ਾਨ ਕਰਨ ਵਾਲੇ ਡਰਾਈਵਰ*

ਜਿਹੜੇ ਡਰਾਈਵਰ ਖਤਰਨਾਕ ਹੋ ਸਕਦੇ ਹੋਣ ਉਹਨਾਂ ਤੋਂ ਬਚਾਅ ਲਈ ਉਹਨਾਂ ਦੇ ਪਿੱਛੇ ਦੂਰੀ ਵਧਾ ਕੇ ਚਲੋ। ਜਿਨ੍ਹਾਂ ਲੋਕਾਂ ਕੋਲੋਂ ਖਤਰਾ ਹੋ ਸਕਦਾ ਹੈ ਉਹ ਹਨ:

- ਡਰਾਈਵਰ ਜਿਹੜੇ ਤੁਹਾਨੂੰ ਵੇਖ ਨਹੀਂ ਸਕਦੇ ਕਿਉਂਕਿ ਉਹਨਾਂ ਦੇ ਦ੍ਰਿਸ਼ ਵਿੱਚ ਬਿਲਡਿੰਗਾਂ, ਦਰਖਤ ਜਾਂ ਦੂਜੀਆਂ ਕਾਰਾਂ ਰੁਕਾਵਟ ਪਾਂਦੀਆਂ ਹਨ;
- ਡਰਾਈਵ-ਵੇ ਜਾਂ ਪਾਰਕਿੰਗ ਵਾਲੀਆਂ ਥਾਂਵਾਂ ਤੋਂ ਗੱਡੀਆਂ ਪਿੱਛੇ ਕਰਕੇ ਕੱਢਣ ਵਾਲੇ ਡਰਾਈਵਰ, ਜਦੋਂ ਉਹਨਾਂ ਦੀਆਂ ਬਾਰੀਆਂ ਦੇ ਸ਼ੀਸ਼ੇ ਬਰਫ ਨਾਲ ਢੱਕੇ ਹੋਣ;
- ਤੁਹਾਡੇ ਤੋਂ ਅੱਗੇ ਲੰਘਣ ਵਾਲੇ ਡਰਾਈਵਰ, ਜਦੋਂ ਉੱਚੇ ਕੋਈ ਮੋੜ ਜਾਂ ਸਾਮ੍ਹਣੇ ਤੋਂ ਆਉਣ ਵਾਲੀ ਕੋਈ ਕਾਰ ਹੋਵੇ;
- ਡਰਾਈਵਰ, ਜਿਨ੍ਹਾਂ ਨੂੰ ਕਿਸੇ ਗੱਡੀ, ਪੈਦਲ ਵਿਅਕਤੀ, ਸਾਈਕਲ ਸਵਾਰ, ਕਿਸੇ ਰੁਕਾਵਟ ਜਾਂ ਅੱਗੇ ਘੱਟ ਹੋ ਰਹੀਆਂ ਲੇਨਾਂ ਦੇ ਕਾਰਨ ਮਜਬੂਰ ਹੋ ਕੇ ਤੁਹਾਡੀ ਲੇਨ ਵਿੱਚ ਦਾਖਲ ਹੋਣਾ ਪੈ ਰਿਹਾ ਹੋਵੇ;
- ਆਪਣੇ ਚਿਹਰਿਆਂ ਦੇ ਅੱਗੇ ਛਤਰੀ ਲਗਾ ਕੇ ਜਾਂ ਹੈਟ ਅੱਖਾਂ ਅੱਗੇ ਥੱਲੇ ਕਰ ਕੇ ਚਲ ਰਹੇ ਪੈਦਲ ਲੋਕ;
- ਲੋਕ ਜਿਨ੍ਹਾਂ ਦਾ ਧਿਆਨ ਕਿਸੇ ਹੋਰ ਚੀਜ਼ ਵਿੱਚ ਹੋਵੇ, ਜਿਵੇਂ:
  - ਚੀਜ਼ਾਂ ਦੀ ਡਿਲੀਵਰੀ ਕਰਨ ਵਾਲੇ ਲੋਕ।
  - ਮੁਰੰਮਤ/ਉਸਾਰੀ ਕਰਨ ਵਾਲੇ ਲੋਕ।
  - ਬੱਚੇ, ਜਿਹੜੇ ਬਿਨਾ ਵੇਖੇ ਦੌੜਦੇ ਹੋਏ ਵਾਰ ਵਾਰ ਸੜਕ ਤੇ ਪਹੁੰਚ ਜਾਂਦੇ ਹਨ।
  - ਸੈਲੂਲਰ ਫੋਨ ਤੇ ਜਾਂ ਆਪਣੀਆਂ ਸਵਾਰੀਆਂ ਨਾਲ ਗੱਲਾਂ ਕਰਨ ਵਾਲੇ ਡਰਾਈਵਰ।
  - ਗੱਡੀ ਚਲਾਉਣ ਵੇਲੇ ਬੱਚਿਆਂ ਦੀ ਦੇਖਭਾਲ ਕਰਨ ਵਾਲੇ ਜਾਂ ਨਕਸ਼ੇ ਵੇਖਣ ਵਾਲੇ ਡਰਾਈਵਰ।

• ਪਰੇਸ਼ਾਨ ਲੋਕ, ਜਿਵੇਂ:
  - ਸੈਲਾਨੀ, ਆਮ ਤੌਰ ਤੇ ਗੁੰਝਲਦਾਰ ਚੁਰਾਹਿਆਂ ਤੇ।
  - ਕੋਈ ਖਾਸ ਨੰਬਰ ਵਾਲਾ ਮਕਾਨ ਢੂੰਡਣ ਵਾਲੇ ਡਰਾਈਵਰ ਜਾਂ ਉਹ ਡਰਾਈਵਰ ਜਿਹੜੇ ਬਿਨਾ ਕਿਸੇ ਸਪੱਸ਼ਟ ਕਾਰਨ ਦੇ ਗੱਡੀ ਹੌਲੀ ਕਰ ਦੇਂਦੇ ਹਨ।

## ਟ੍ਰੈਫਿਕ ਵਿੱਚ ਰੱਲਣਾ ਅਤੇ ਉਸ ਵਿੱਚੋਂ ਬਾਹਰ ਨਿਕਲਣਾ

ਜਦੋਂ ਵੀ ਤੁਸੀਂ ਟ੍ਰੈਫਿਕ ਵਿੱਚ ਦਾਖਲ ਹੋਵੋ ਤਾਂ ਸਿਗਨਲ ਦਿਉ ਅਤੇ ਵੇਖ ਲਉ ਕਿ ਸੁਰੱਖਿਅਤ ਢੰਗ ਨਾਲ ਦਾਖਲ ਹੋਣ ਲਈ ਤੁਹਾਡੇ ਵਾਸਤੇ ਉੱਥੇ ਕਾਫੀ ਜਗ੍ਹਾ ਹੈ। ਤੁਸੀਂ ਸੜਕ ਤੇ ਪਹਿਲਾਂ ਤੋਂ ਮੌਜੂਦ ਟ੍ਰੈਫਿਕ ਨਾਲ ਥਾਂ ਸਾਂਝੀ ਕਰਨੀ ਹੈ ਅਤੇ ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਟ੍ਰੈਫਿਕ ਵਿੱਚ ਰੱਲਣ ਲਈ, ਪਾਰ ਕਰਨ ਲਈ ਜਾਂ ਟ੍ਰੈਫਿਕ ਵਿੱਚੋਂ ਬਾਹਰ ਨਿਕਲਣ ਲਈ ਤੁਹਾਨੂੰ ਕਿੰਨੀ ਥਾਂ ਦੀ ਲੋੜ ਹੈ।

### *ਟ੍ਰੈਫਿਕ ਵਿੱਚ ਰੱਲਣ ਲਈ ਥਾਂ*

ਫਰੀਵੇ ਵਿੱਚ ਟ੍ਰੈਫਿਕ ਦੀ ਰਫਤਾਰ ਜਾਂ ਉਸਦੇ ਨਜ਼ਦੀਕ ਦੀ ਰਫਤਾਰ ਨਾਲ ਦਾਖਲ ਹੋਵੋ। (ਯਾਦ ਰਖੋ, ਕਿ ਜਿਆਦਾਤਰ ਫਰੀਵੇ ਤੇ ਵੱਧ ਤੋਂ ਵੱਧ ਰਫਤਾਰ 65 ਮੀਲ ਫੀ ਘੰਟਾ ਹੈ)। ਜਦੋਂ ਤੀਕਰ ਬਹੁਤ ਹੀ ਜ਼ਿਆਦਾ ਜ਼ਰੂਰੀ ਨਾ ਹੋਵੇ, **ਫਰੀਵੇ ਦੇ ਟ੍ਰੈਫਿਕ ਵਿੱਚ ਰੱਲਣ ਤੋਂ ਪਹਿਲਾਂ ਰੁਕੋ ਨਹੀਂ।** ਰਸਤੇ ਦਾ ਹੱਕ ਪਹਿਲਾਂ ਫਰੀਵੇ ਟ੍ਰੈਫਿਕ ਦਾ ਹੈ।

ਕਿਸੇ ਵੇਲੇ ਵੀ ਰੱਲਣ ਲਈ ਤੁਹਾਨੂੰ ਘੱਟੋ ਘੱਟ ਚਾਰ ਸਕਿੰਟ ਵਕਫੇ ਦੀ ਲੋੜ ਹੈ। ਪਰ ਇਸ ਨਾਲ ਤੁਹਾਨੂੰ ਅਤੇ ਦੂਜੀ ਗੱਡੀ ਦੋਨਾਂ ਨੂੰ ਸਿਰਫ ਦੋ ਸਕਿੰਟ ਦੀ ਆਪਸੀ ਦੂਰੀ ਦਾ ਵਕਫਾ ਮਿਲੇਗਾ।

• ਜੇ ਵਕਫਾ ਬਹੁਤ ਥੋੜਾ ਹੈ ਤਾਂ ਟ੍ਰੈਫਿਕ ਦੇ ਵਿੱਚ ਦਾਖਲ ਹੋਣ ਦੀ ਕੋਸ਼ਸ਼ ਨਾ ਕਰੋ। ਆਪਣੇ ਲਈ ਕਾਫੀ ਵੱਡਾ ਵਕਫਾ ਛੱਡੋ।
• ਆਪਣੇ ਆਲੇ ਦੁਆਲੇ ਦੀਆਂ ਗੱਡੀਆਂ ਤੇ ਨਜ਼ਰ ਰਖੋ। ਆਪਣੇ ਸ਼ੀਸ਼ਿਆਂ ਅਤੇ ਮੁੜਨ ਵਾਲੇ ਸਿਗਨਲਾਂ ਦੀ ਵਰਤੋਂ ਕਰੋ। ਲੇਨ ਬਦਲਣ ਤੋਂ ਪਹਿਲਾਂ ਛੇਤੀ ਨਾਲ ਸਿਰ ਮੋੜ ਕੇ ਪਾਸਿਆਂ ਤੇ ਵੇਖੋ। ਆਪਣੀ ਗੱਡੀ ਅਤੇ ਤੁਹਾਡੇ ਅੱਗੇ ਵਾਲੀ ਗੱਡੀ ਦੇ ਵਿਚਕਾਰ ਤਿੰਨ ਸਕਿੰਟ ਦਾ ਵਕਫਾ ਰਖੋ। ਯਕੀਨੀ ਬਣਾਉ ਕਿ ਜੇ ਤੁਹਾਨੂੰ ਰੁਕਣ ਦੀ ਲੋੜ ਪਵੇ ਤਾਂ ਤੁਸੀਂ ਰੁਕ ਸਕੋ।
• ਜੇ ਤੁਸੀਂ ਕਈ ਫਰੀਵੇ ਲੇਨਾਂ ਪਾਰ ਕਰਨੀਆਂ ਹਨ ਤਾਂ ਉਹਨਾਂ ਨੂੰ ਇੱਕ ਇਕ ਕਰਕੇ ਪਾਰ ਕਰੋ। ਜੇ ਤੁਸੀਂ ਸਾਰੀਆਂ ਲੇਨਾਂ ਦੇ ਖਾਲੀ ਹੋਣ ਦਾ ਇੰਤਜ਼ਾਰ ਕਰੋਗੇ ਤਾਂ ਤੁਸੀਂ ਸਾਰੇ ਟ੍ਰੈਫਿਕ ਨੂੰ ਦੇਰ ਕਰਵਾ ਸਕਦੇ ਹੋ ਜਾਂ ਦੁਰਘਟਨਾ ਕਰਵਾ ਸਕਦੇ ਹੋ।

### *ਪਾਰ ਕਰਨ ਜਾਂ ਦਾਖਲ ਹੋਣ ਲਈ ਥਾਂ*

ਜੇ ਸ਼ਹਿਰ ਜਾਂ ਹਾਈਵੇ ਦੇ ਟ੍ਰੈਫਿਕ ਵਿੱਚ ਦਾਖਲ ਹੋਣ ਵੇਲੇ ਜਾਂ ਉਸਨੂੰ ਪਾਰ ਕਰਨ ਵੇਲੇ ਤੁਹਾਡੀ ਗੱਡੀ ਪੂਰੀ ਤਰ੍ਹਾਂ ਖੜੀ ਸੀ ਤਾਂ ਬਾਕੀ ਗੱਡੀਆਂ ਵਰਗੀ ਰਫਤਾਰ ਬਣਾਉਣ ਲਈ ਤੁਹਾਨੂੰ ਕਾਫੀ ਵੱਡੇ ਵਕਫੇ ਦੀ ਲੋੜ ਹੈ (ਦੋਨੋਂ ਪਾਸਿਉਂ ਆਉਣ ਵਾਲੀਆਂ ਗੱਡੀਆਂ ਤੋਂ)। ਤੁਹਾਨੂੰ ਤਕਰੀਬਨ ਇੰਨੇ ਵਕਫੇ ਦੀ ਲੋੜ ਹੈ:

• ਸ਼ਹਿਰ ਦੀਆਂ ਸੜਕਾਂ ਤੇ ਅੱਧਾ ਬਲਾੱਕ।
• ਹਾਈਵੇ ਤੇ ਪੂਰਾ ਬਲਾੱਕ।

ਜੇ ਤੁਸੀਂ ਲੇਨਾਂ ਪਾਰ ਕਰ ਰਹੇ ਹੋ ਜਾਂ ਮੁੜ ਰਹੇ ਹੋ ਤਾਂ ਇਹ ਯਕੀਨੀ ਬਣਾ ਲਉ ਕਿ ਤੁਹਾਡੇ ਰਸਤੇ ਵਿੱਚ ਅੱਗੇ ਜਾਂ ਪਾਸਿਆਂ ਤੇ ਕੋਈ ਕਾਰ ਜਾਂ ਲੋਕ ਤੁਹਾਡਾ ਰਸਤਾ ਨਹੀਂ ਰੋਕ ਰਹੇ ਹੋਣ। ਤੁਸੀਂ ਚੁਰਾਹੇ ਤੇ, ਜਦੋਂ ਟ੍ਰੈਫਿਕ ਸਿੱਧਾ ਤੁਹਾਡੇ ਉੱਪਰ ਆ ਰਿਹਾ ਹੋਵੇ, ਫੱਸਣਾ ਨਹੀਂ ਚਾਹੋਗੇ।

ਜੇ ਤੁਹਾਡੇ ਲਈ ਹਰੀ ਬੱਤੀ ਹੈ ਤਾਂ ਵੀ ਜੇ ਕਾਰਾਂ ਤੁਹਾਡਾ ਰਸਤਾ ਰੋਕ ਰਹੀਆਂ ਹਨ ਤਾਂ ਤੁਸੀਂ ਦੂਜੇ ਪਾਸੇ ਜਾਣਾ ਸ਼ੁਰੂ ਨਾ ਕਰੋ।

ਮੁੜਨਾ ਸਿਰਫ ਇਸ ਕਰਕੇ ਸ਼ੁਰੂ ਨਾ ਕਰੋ ਕਿ ਤੁਹਾਡੇ ਵੱਲ ਆਉਣ ਵਾਲੀ ਗੱਡੀ ਦਾ ਮੁੜਨ ਵਾਲਾ ਸਿਗਨਲ ਚਾਲੂ ਹੈ। ਹੋ ਸਕਦਾ ਹੈ ਕਿ ਡਰਾਈਵਰ ਦੀ ਯੋਜਨਾ ਤੁਹਾਡੇ ਤੋਂ ਪਰ੍ਹੇ ਹੱਟਣ ਦੀ ਹੋਵੇ। ਇਹ ਵੀ ਹੋ ਸਕਦਾ ਹੈ ਕਿ ਕਿਸੇ ਪਹਿਲੇ ਮੋੜ ਤੇ ਇਹ ਸਿਗਨਲ ਚਾਲੂ ਰਹਿ ਗਿਆ ਹੋਵੇ। ਇਹ ਗੱਲ ਮੋਟਰਸਾਈਕਲਾਂ ਲਈ ਖਾਸ ਤੌਰ ਤੇ ਸਹੀ ਹੈ। ਬਹੁਤ ਵਾਰੀ ਉਹਨਾਂ ਦੀਆਂ ਸਿਗਨਲ ਲਾਈਟਾਂ ਆਪਣੇ ਆਪ ਬੰਦ ਨਹੀਂ ਹੁੰਦੀਆਂ। ਤੁਸੀਂ ਇੰਤਜ਼ਾਰ ਕਰੋ ਅਤੇ ਤਾਂ ਹੀ ਆਪਣਾ ਸਫਰ ਜਾਰੀ ਰਖੋ ਜਦੋਂ ਦੂਜਾ ਡਰਾਈਵਰ ਸਚਮੁਚ ਮੁੜਨਾ ਸ਼ੁਰੂ ਹੋ ਜਾਏ।

### *ਬਾਹਰ ਨਿਕਲਣ ਲਈ ਥਾਂ*

ਜਦੋਂ ਤੁਸੀਂ ਬਾਹਰ ਨਿਕਲਣਾ ਹੋਵੇ ਤਾਂ ਆਪਣੇ ਆਪ ਨੂੰ ਇਸ ਕੰਮ ਲਈ ਕਾਫੀ ਸਮਾਂ ਦੇਵੋ। ਤੁਹਾਨੂੰ ਫਰੀਵੇ "ਚੋਂ ਨਿਕਲਣ ਦਾ ਨਾ ਸਿਰਫ ਆਪਣਾ ਬਾਹਰ ਦਾ ਰਸਤਾ ਪਤਾ ਹੋਣਾ ਚਾਹੀਦਾ ਹੈ ਬਲਕਿ

ਉਸ ਤੋਂ ਪਹਿਲਾਂ ਆਉਣ ਵਾਲਾ ਇੱਕ ਬਾਹਰ ਦਾ ਰਸਤਾ ਵੀ ਪਤਾ ਹੋਣਾ ਚਾਹੀਦਾ ਹੈ। ਸੁਰੱਖਿਅਤ ਢੰਗ ਨਾਲ ਬਾਹਰ ਨਿਕਲਣ ਲਈ:

- ਲੇਨਾਂ ਇੱਕ ਇੱਕ ਕਰਕੇ ਤਦੋਂ ਤੀਕਰ ਬਦਲੋ ਜਦੋਂ ਤੀਕਰ ਤੁਸੀਂ ਫਰੀਵੇ ਵਿੱਚੋਂ ਬਾਹਰ ਨਿਕਲਣ ਲਈ ਸਹੀ ਲੇਨ ਵਿੱਚ ਨਹੀਂ ਪਹੁੰਚ ਜਾਂਦੇ।
- ਆਪਣੇ ਬਾਹਰ ਨਿਕਲਣ ਦੇ ਇਰਾਦੇ ਦਾ ਇਸ਼ਾਰਾ ਕਰੋ – ਤਕਰੀਬਨ ਪੰਜ ਸਕਿੰਟ ਲਈ।
- ਯਕੀਨੀ ਬਣਾਉ ਕਿ ਤੁਸੀਂ ਟ੍ਰੈਫਿਕ ਲੇਨ ਛੱਡਣ ਲਈ ਵਾਜਬ ਰਫਤਾਰ ਤੇ ਚਲ ਰਹੇ ਹੋ – ਨਾ ਬਹੁਤ ਤੇਜ਼ (ਤਾਂਕਿ ਗੱਡੀ ਕਾਬੂ ਵਿੱਚ ਰਹੇ) ਅਤੇ ਨਾ ਹੀ ਬਹੁਤ ਹੌਲੀ (ਤਾਂਕਿ ਟ੍ਰੈਫਿਕ ਬਿਨਾ ਰੁਕਾਵਟ ਚਲਦਾ ਰਹੇ)।

## ਦੂਜੇ ਟ੍ਰੈਫਿਕ ਤੋਂ ਅੱਗੇ ਲੰਘਣਾ

### *ਅੱਗੇ ਲੰਘਣ ਲਈ ਥਾਂ*

ਅੱਗੇ ਨਿਕਲਣ ਤੋਂ ਪਹਿਲਾਂ ਹਮੇਸ਼ਾ ਸਿਗਨਲ ਦਿਉ। ਲੰਘਣ ਲਈ ਗੱਡੀ ਨੂੰ ਬਾਹਰ ਤਦੋਂ ਤੀਕਰ ਨਾ ਕੱਢੋ ਜਦੋਂ ਤੀਕਰ ਇਹ ਪੱਕਾ ਨਾ ਹੋਵੇ ਕਿ ਲੇਨ ਵਿੱਚ ਤੁਹਾਡੀ ਵਾਪਸੀ ਲਈ ਕਾਫੀ ਥਾਂ ਹੈ।

ਦੋ ਲੇਨਾਂ ਵਾਲੀ ਸੜਕ ਤੇ ਦੂਜੀਆਂ ਗੱਡੀਆਂ (ਸਾਈਕਲ ਅਤੇ ਮੋਟਰਸਾਈਕਲ ਸਮੇਤ) ਨੂੰ ਲੰਘ ਕੇ ਅੱਗੇ ਜਾਣ ਤੋਂ ਗੁਰੇਜ਼ ਕਰੋ। ਇਹ ਖਤਰਨਾਕ ਹੈ। ਹਰ ਵਾਰੀ, ਜਦੋਂ ਤੁਸੀਂ ਲੰਘੋਗੇ, ਤੁਹਾਡੀ ਦੁਰਘਟਨਾ ਦਾ ਖਤਰਾ ਵੱਧੇਗਾ। ਸਾਈਕਲ ਸਵਾਰ ਦੇ ਕੋਲੋਂ ਲੰਘਦੇ ਹੋਏ ਸਬਰ ਰਖੋ। ਰਫਤਾਰ ਘੱਟ ਕਰ ਦਿਉ ਅਤੇ ਅੱਗੇ ਤਾਂ ਹੀ ਲੰਘੋ ਜਦੋਂ ਅਜੇਹਾ ਕਰਨਾ ਸੁਰੱਖਿਅਤ ਹੋਵੇ। ਸਾਈਕਲ ਸਵਾਰ ਦਾ ਰਸਤਾ ਤੰਗ ਕਰਕੇ ਉਸਨੂੰ ਸੜਕ ਤੋਂ ਥੱਲੇ ਨਾ ਉਤਾਰੋ।

ਹਾਈਵੇ ਦੀ 50 ਤੋਂ 55 ਮੀਲ ਫੀ ਘੰਟਾ ਦੀ ਰਫਤਾਰ ਤੇ ਸੁਰੱਖਿਅਤ ਢੰਗ ਨਾਲ ਅੱਗੇ ਲੰਘਣ ਲਈ ਤੁਹਾਨੂੰ ਸਾਮ੍ਹਣੇ ਤੋਂ ਆ ਰਹੇ ਟ੍ਰੈਫਿਕ ਵਿੱਚ 10 ਤੋਂ 12 ਸਕਿੰਟ ਦੇ ਵਕਫੇ ਦੀ ਲੋੜ ਹੈ। 55 ਮੀਲ ਫੀ ਘੰਟਾ ਦੀ ਰਫਤਾਰ ਤੇ 10 ਤੋਂ 12 ਸਕਿੰਟ ਵਿੱਚ ਤੁਸੀਂ 800 ਫੁਟ ਤੋਂ ਵੱਧ ਦੂਰੀ ਤੈਅ ਕਰੋਗੇ। ਸਾਮ੍ਹਣੇ ਤੋਂ ਆਉਣ ਵਾਲੀਆਂ ਗੱਡੀ ਵੀ ਇਹੀ ਕਰਨਗੀਆਂ। ਇਸ ਦਾ ਮਤਲਬ ਹੈ ਕਿ ਸੁਰੱਖਿਅਤ ਲੰਘਣ ਲਈ ਤੁਹਾਨੂੰ 1600 ਫੁਟ (ਇੱਕ ਮੀਲ ਦੇ ਤਕਰੀਬਨ ਤੀਜੇ ਹਿੱਸੇ) ਤੋਂ ਵੱਧ ਦੀ ਲੋੜ ਪਵੇਗੀ। ਇੱਕ-ਤਿਹਾਈ ਮੀਲ ਦੀ ਦੂਰੀ ਤੇ ਸਾਮ੍ਹਣੇ ਤੋਂ ਆ ਰਹੀ ਗੱਡੀਆਂ ਦੀ ਰਫਤਾਰ ਦਾ ਅੰਦਾਜ਼ਾ ਲਗਾਉਣਾ ਮੁਸ਼ਕਲ ਹੈ।

ਤੁਹਾਡੇ ਲਈ ਇਸ ਗੱਲ ਦਾ ਅੰਦਾਜ਼ਾ ਲਗਾਉਣਾ ਜ਼ਰੂਰੀ ਹੈ ਕਿ ਜਦੋਂ ਵੀ ਤੁਸੀਂ ਹੇਠਲੀਆਂ ਚੀਜ਼ਾਂ/ਥਾਂਵਾਂ ਕੋਲ ਪਹੁੰਚੋਗੇ ਤੁਹਾਡੇ ਕੋਲ ਲੰਘਣ ਲਈ ਕਾਫੀ ਥਾਂ ਹੋਵੇਗੀ ਜਾਂ ਨਹੀਂ:

- ਸਾਮ੍ਹਣੇ ਤੋਂ ਆ ਰਹੀ ਕਾਰ;
- ਪਹਾੜੀ ਜਾਂ ਘੁਮਾਉਦਾਰ ਰਸਤਾ;
- ਚੁਰਾਹਾ;
- ਸੜਕ ਤੇ ਰੁਕਾਵਟ।

ਗੱਡੀਆਂ ਇੰਨੀ ਤੇਜ਼ੀ ਨਾਲ ਆ ਰਹੀਆਂ ਨਹੀਂ ਜਾਪਦੀਆਂ ਜਿੰਨੀ ਤੇਜ਼ੀ ਨਾਲ ਉਹ ਅਸਲ ਵਿੱਚ ਆ ਰਹੀਆਂ ਹੁੰਦੀਆਂ ਹਨ। ਜਿਹੜੀ ਗੱਡੀ ਬਹੁਤ ਦੂਰ ਹੋਵੇ ਉਹ ਆਮ ਤੌਰ ਤੇ ਖੜੀ ਹੋਈ ਜਾਪਦੀ ਹੈ। ਅਸਲ ਵਿੱਚ, ਜੇ ਤੁਸੀਂ ਉਸਨੂੰ ਆਪਣੇ ਵੱਲ ਨੇੜੇ ਆਉਂਦੇ ਵੇਖ ਸਕਦੇ ਹੋ ਤਾਂ ਸ਼ਾਇਦ ਗੱਡੀ ਅੱਗੇ ਕੱਢਣਾ ਸ਼ੁਰੂ ਕਰਨ ਲਈ ਤੁਹਾਨੂੰ ਪਹਿਲਾਂ ਹੀ ਬਹੁਤ ਦੇਰ ਹੋ ਚੁਕੀ ਹੈ ਕਿਉਂਕਿ ਉਹ ਗੱਡੀ ਤੁਹਾਡੇ ਬਹੁਤ ਨੇੜੇ ਹੈ।

### *ਵਾਪਸੀ ਲਈ ਥਾਂ*

ਜਿਸ ਲੇਨ ਵਿੱਚ ਤੁਸੀਂ ਗੱਡੀ ਚਲਾ ਰਹੇ ਹੋ ਉਸ ਵਿੱਚ ਵਾਪਸ ਆਉਣ ਤੋਂ ਪਹਿਲਾਂ ਤੁਹਾਨੂੰ ਇਹ ਯਕੀਨੀ ਬਣਾਉਣਾ ਪਵੇਗਾ ਕਿ ਤੁਸੀਂ ਉਸ ਕਾਰ ਦੇ ਖਤਰਨਾਕ ਢੰਗ ਨਾਲ ਨਜ਼ਦੀਕ ਨਾ ਹੋਵੋ ਜਿਸ ਤੋਂ ਅੱਗੇ ਤੁਸੀਂ ਹੁਣੇ ਲੰਘੇ ਹੋ। ਅਜੇਹਾ ਕਰਨ ਦਾ ਇੱਕ ਤਰੀਕਾ ਹੈ ਆਪਣੇ ਪਿੱਛੇ ਦਾ ਦ੍ਰਿਸ਼ ਵਿਖਾਉਣ ਵਾਲੇ ਸ਼ੀਸ਼ੇ ਵਿੱਚ ਉਸ ਕਾਰ ਨੂੰ ਵੇਖਣਾ। ਜਦੋਂ ਤੁਹਾਨੂੰ ਇਸ ਸ਼ੀਸ਼ੇ ਵਿੱਚ ਉਸ ਦੀਆਂ ਦੋਨੋਂ ਅਗਲੀਆਂ ਬੱਤੀਆਂ ਨਜ਼ਰ ਆਉਣੀਆਂ ਸ਼ੁਰੂ ਹੋ ਜਾਣਗੀਆਂ ਤਾਂ ਇਸ ਦਾ ਮਤਲਬ ਹੈ ਕਿ ਆਪਣੀ ਲੇਨ ਵਿੱਚ ਵਾਪਸ ਆਉਣ ਲਈ ਤੁਹਾਡੇ ਕੋਲ ਕਾਫੀ ਥਾਂ ਹੈ। ਇਹ ਨਾ ਸੋਚੋ ਕਿ ਬਹੁਤ ਸਾਰੀਆਂ ਕਾਰਾਂ ਤੋਂ ਇੱਕੋ ਵਾਰੀ ਅੱਗੇ ਲੰਘਣ ਲਈ ਤੁਹਾਡੇ ਕੋਲ ਕਾਫੀ ਸਮਾਂ ਹੈ। ਨਾਲ ਹੀ, ਇਹ ਨਾ ਸੋਚੋ ਕਿ ਦੂਜੇ ਡਰਾਈਵਰ ਤੁਹਾਡੇ ਲਈ ਥਾਂ ਖਾਲੀ ਕਰਨਗੇ।

## ਸਿਗਨਲ ਦੇਣਾ

ਜਦੋਂ ਵੀ ਤੁਹਾਡਾ ਇਰਾਦਾ ਖੱਬੇ ਜਾਂ ਸੱਜੇ ਮੁੜਨ, ਰਫਤਾਰ ਘੱਟ ਕਰਨ ਜਾਂ ਰੁਕਣ ਦਾ ਹੋਵੇ, ਦੂਜੇ ਡਰਾਈਵਰਾਂ ਨੂੰ ਇਸ਼ਾਰਾ ਜ਼ਰੂਰ ਕਰੋ। ਇਸ਼ਾਰੇ

ਹੱਥਾਂ ਅਤੇ ਬਾਹਵਾਂ ਦੀ ਪੁਜ਼ੀਸ਼ਨ ਰਾਹੀਂ ਜਾਂ ਗੱਡੀ ਦੀਆਂ ਸਿਗਨਲ ਬੱਤੀਆਂ ਦੀ ਵਰਤੋਂ ਕਰਕੇ ਕੀਤੇ ਜਾ ਸਕਦੇ ਹਨ। ਜੇ ਸੂਰਜ ਦੀ ਤੇਜ਼ ਰੌਸ਼ਨੀ ਕਾਰਨ ਸਿਗਨਲ ਬੱਤੀਆਂ ਦੇ ਨਜ਼ਰ ਆਉਣ ਵਿੱਚ ਕਠਨਾਈ ਹੁੰਦੀ ਹੋਵੇ ਤਾਂ ਹੱਥ ਅਤੇ ਬਾਂਹ ਵਾਲੇ ਇਸ਼ਾਰਿਆਂ ਦੀ ਵਰਤੋਂ ਕਰੋ।

ਜ਼ਿਆਦਾ ਚੰਗਾ ਦਿਖਾਈ ਪੈਣ ਲਈ ਮੋਟਰਸਾਈਕਲ ਸਵਾਰ ਬਹੁਤ ਵਾਰੀ ਹੱਥਾਂ ਨਾਲ ਇਸ਼ਾਰੇ ਕਰਦੇ ਹਨ। ਸੱਜੇ ਮੁੜਨ ਵੇਲੇ ਸਾਈਕਲ ਸਵਾਰ ਆਪਣੀ ਸੱਜੀ ਬਾਂਹ ਸਿੱਧੀ ਕਰਕੇ ਸੱਜੇ ਮੁੜਨ ਦਾ ਇਸ਼ਾਰਾ ਕਰ ਸਕਦੇ ਹਨ।

ਹਮੇਸ਼ਾ ਇਸ਼ਾਰਾ ਕਰੋ:

- ਆਪਣੇ ਖੱਬੇ ਜਾਂ ਸੱਜੇ ਮੁੜਨ ਦਾ, ਮੁੜਨ ਤੋਂ ਪਹਿਲਾਂ 100 ਫੁਟ ਦੀ ਦੂਰੀ ਦੇ ਦੌਰਾਨ। ਚੇਤਾਵਨੀ: ਜੇ ਤੁਸੀਂ ਇਸ਼ਾਰਾ ਕੀਤਾ ਹੈ ਇਸ ਦਾ ਮਤਲਬ ਇਹ ਸਮਝਣਾ ਨਹੀਂ ਹੈ ਕਿ ਜਿਹੜੀ ਥਾਂ ਤੁਸੀਂ ਘੇਰਨਾ ਚਾਹੁੰਦੇ ਹੋ ਉਹ ਥਾਂ ਆਪਣੇ ਆਪ ਖਾਲੀ ਹੋ ਗਈ ਹੈ।
- ਹਰ ਵਾਰੀ ਲੇਨ ਬਦਲਣ ਤੋਂ ਪਹਿਲਾਂ। ਨਾਲ ਹੀ, ਲੇਨ ਬਦਲਣ ਤੋਂ ਪਹਿਲਾਂ ਆਪਣੇ ਮੋਢੇ ਦੇ ਉੱਪਰੋਂ ਪਿੱਛੇ ਮੁੜ ਕੇ ਉਹ ਖੇਤਰ ("ਬਲਾਇੰਡ ਸਪੌਟ") ਵੀ ਵੇਖੋ ਜੋ ਵੈਸੇ ਨਜ਼ਰ ਨਹੀਂ ਆਉਂਦਾ।
- ਫਰੀਵੇ ਦੀ ਰਫਤਾਰ ਤੇ ਲੇਨ ਬਦਲਣ ਤੋਂ ਪਹਿਲਾਂ ਘੱਟੋ-ਘੱਟ ਪੰਜ ਸਕਿੰਟ ਲਈ।
- ਤਾਂਕਿ ਦੂਜੇ ਡਰਾਈਵਰਾਂ ਨੂੰ ਪਤਾ ਚਲੇ ਕਿ ਤੁਸੀਂ ਕੀ ਕਰਨਾ ਚਾਹੁੰਦੇ ਹੋ।
- ਸੜਕ ਦੇ ਕਿਨਾਰੇ (ਕਰਬ) ਕੋਲ ਗੱਡੀ ਰੋਕਣ ਵੇਲੇ ਅਤੇ ਉੱਥੋਂ ਚਲਣ ਵੇਲੇ।
- ਜਦੋਂ ਤੁਸੀਂ ਦਿਸ਼ਾ ਬਦਲੋ।
- ਉਦੋਂ ਵੀ ਜਦੋਂ ਤੁਹਾਨੂੰ ਆਲੇ ਦੁਆਲੇ ਕੋਈ ਗੱਡੀ ਨਜ਼ਰ ਨਾ ਆਵੇ। ਤੁਹਾਨੂੰ ਨਜ਼ਰ ਨਾ ਆਈ ਕੋਈ ਗੱਡੀ ਤੁਹਾਨੂੰ ਟੱਕਰ ਮਾਰ ਸਕਦੀ ਹੈ।

ਜੇ ਤੁਸੀਂ ਚੁਰਾਹੇ ਦੇ ਬਾਅਦ ਮੁੜਨਾ ਹੈ ਤਾਂ ਸਿਗਨਲ ਦੇਣਾ ਉਸ ਵੇਲੇ ਸ਼ੁਰੂ ਕਰੋ ਜਦੋਂ ਤੁਸੀਂ ਚੁਰਾਹੇ ਵਿੱਚ ਹੋ। ਜੇ ਤੁਸੀਂ ਬਹੁਤ ਛੇਤੀ ਇਸ਼ਾਰਾ ਕਰਨਾ ਸ਼ੁਰੂ ਕਰ ਦੇਵੋਗੇ ਤਾਂ ਦੂਜਾ ਡਰਾਈਵਰ ਇਹ ਸੋਚ ਸਕਦਾ ਹੈ ਕਿ ਤੁਸੀਂ ਚੁਰਾਹੇ ਤੇ ਮੁੜ ਰਹੇ ਹੋ ਅਤੇ ਉਹ ਤੁਹਾਡੀ ਗੱਡੀ ਦੇ ਅੱਗੇ ਆ ਸਕਦਾ ਹੈ।

ਮੋੜ ਲੈਣ ਦੇ ਬਾਅਦ ਜੇ ਸਿਗਨਲ ਆਪਣੇ ਆਪ ਬੰਦ ਨਹੀਂ ਹੁੰਦਾ ਤਾਂ ਉਸਨੂੰ ਬੰਦ ਕਰਨਾ ਨਾ ਭੁੱਲੋ।



ਖੱਬਾ ਮੋੜ ਸੱਜਾ ਮੋੜ



ਹੌਲੀ ਕਰੋ ਜਾਂ ਰੁਕ ਜਾਉ

## ਦੂਜੀਆਂ ਗੱਡੀਆਂ ਨਾਲ ਸੜਕ ਸਾਂਝੀ ਕਰਨਾ

### ਵੱਡੇ ਟਰੱਕ ਅਤੇ ਆਰ ਵੀ (ਮਨੋਰੰਜਨ ਗੱਡੀਆਂ)

ਵੱਡੇ ਟਰੱਕ ਜਾਂ ਆਰ ਵੀ ਨਾਲ ਦੁਰਘਟਨਾਵਾਂ ਦੀ ਸੰਭਾਵਨਾ ਨੂੰ ਘੱਟ ਕਰਨ ਲਈ ਤੁਹਾਨੂੰ "ਵੱਡੇ ਰਿਗ" ਦੀਆਂ ਭੌਤਿਕ ਯੋਗਤਾਵਾਂ ਅਤੇ ਉਸਦੇ ਚਲਣ ਦੇ ਤਰੀਕੇ ਬਾਰੇ ਜਾਣਕਾਰੀ ਹੋਣੀ ਚਾਹੀਦੀ ਹੈ।

#### *ਬ੍ਰੇਕਾਂ ਲਗਾਉਣਾ*

ਵੱਡੇ ਟਰੱਕ ਨੂੰ, ਉਸੇ ਰਫਤਾਰ ਤੇ ਚਲ ਰਹੀ ਕਾਰ ਦੇ ਮੁਕਾਬਲੇ, ਰੋਕਣ ਵਿੱਚ ਜ਼ਿਆਦਾ ਸਮਾਂ ਲਗਦਾ ਹੈ। 55 ਮੀਲ ਫੀ ਘੰਟਾ ਦੀ ਰਫਤਾਰ ਤੇ ਚਲ ਰਹੀ ਆਮ ਸਵਾਰੀ ਗੱਡੀ ਨੂੰ ਰੋਕਣ ਲਈ 400 ਫੁਟ ਦੀ ਦੂਰੀ ਦੀ ਲੋੜ ਹੁੰਦੀ ਹੈ। ਪਰ ਉਸੇ ਰਫਤਾਰ ਤੇ ਚਲ ਰਹੇ ਵੱਡੇ ਟਰੱਕ ਨੂੰ ਰੁਕਣ ਲਈ 800 ਫੁਟ ਦੀ ਲੋੜ ਪੈ ਸਕਦੀ ਹੈ। ਕਿਸੇ ਵੱਡੇ ਟਰੱਕ ਦੇ ਅੱਗੇ ਆ ਕੇ ਅਚਾਨਕ ਰਫਤਾਰ ਘੱਟ ਨਾ ਕਰ



ਚਿੱਤਰ ਦਾ ਸ਼ੇਡ ਕੀਤਾ ਹੋਇਆ ਭਾਗ ਡਰਾਈਵਰ ਨੂੰ ਨਾ ਦਿੱਸਣ ਵਾਲੀਆਂ ਥਾਂਵਾਂ ਹਨ।

ਦਿਉ ਜਾਂ ਰੁਕ ਨਾ ਜਾਉ। ਟਰੱਕ ਡਰਾਈਵਰ ਤੁਹਾਡੇ ਨਾਲ ਟੱਕਰ ਤੋਂ ਬਚਣ ਲਈ ਬਹੁਤ ਤੇਜ਼ੀ ਨਾਲ ਆਪਣੀ ਗੱਡੀ ਨੂੰ ਨਹੀਂ ਰੋਕ ਸਕੇਗਾ।

### *ਮੁੜਨਾ*

ਜਦੋਂ ਵੀ ਕੋਈ ਗੱਡੀ ਮੁੜਦੀ ਹੈ, ਇਸਦੇ ਪਿਛਲੇ ਪਹੀਏ, ਅਗਲੇ ਪਹੀਇਆਂ ਦੇ ਮੁਕਾਬਲੇ, ਛੋਟਾ ਰਸਤਾ ਤੈਅ ਕਰਦੇ ਹਨ। ਜਿੰਨੀ ਜ਼ਿਆਦਾ ਲੰਮੀ ਗੱਡੀ ਹੋਵੇਗੀ ਉਨਾਂ ਹੀ ਵੱਧ ਇਹ ਅੰਤਰ ਹੋਵੇਗਾ। ਇਹੀ ਕਾਰਨ ਹੈ ਕਿ ਵੱਡੇ ਟਰੱਕਾਂ ਦੇ ਡਰਾਈਵਰਾਂ ਨੂੰ ਸੱਜੇ ਮੁੜਨ ਲਈ ਜ਼ਿਆਦਾ ਵੱਡੀ ਗੋਲਾਈ ਕਟਣੀ ਪੈਂਦੀ ਹੈ। ਜੇ ਤੁਸੀਂ ਕਿਸੇ "ਵੱਡੇ ਰਿਗ" ਦੇ ਪਿੱਛੇ ਚਲ ਰਹੇ ਹੋ ਤਾਂ ਆਪਣੀ ਗੱਡੀ ਅੱਗੇ ਕੱਢਣਾ ਸ਼ੁਰੂ ਕਰਨ ਤੋਂ ਪਹਿਲਾਂ ਉਸਦੇ ਮੁੜਨ ਦੇ ਸਿਗਨਲਾਂ ਨੂੰ ਵੇਖੋ। ਜੇ ਤੁਸੀਂ ਸੋਚਦੇ ਹੋ ਕਿ ਟਰੱਕ ਖੱਬੇ ਮੁੜ ਰਿਹਾ ਹੈ ਤਾਂ ਇੱਕ ਸਕਿੰਟ ਰੁਕ ਕੇ ਸਿਗਨਲਾਂ ਨੂੰ ਫੇਰ ਵੇਖੋ। ਹੋ ਸਕਦਾ ਹੈ ਕਿ ਡਰਾਈਵਰ ਅਸਲ ਵਿੱਚ ਸੱਜੇ ਮੁੜ ਰਿਹਾ ਹੋਵੇ।

### *ਟਰੱਕ ਡਰਾਈਵਰ ਨੂੰ ਨਾ ਦਿੱਸਣ ਵਾਲੀਆਂ ਥਾਂਵਾਂ – "ਅੰਨ੍ਹੇ ਖੇਤਰ"*

ਸਵਾਰੀ ਗੱਡੀਆਂ ਦੇ ਡਰਾਈਵਰਾਂ ਦਾ ਇਹ ਸੋਚਣਾ ਗਲਤ ਹੈ ਕਿ ਟਰੱਕ ਡਰਾਈਵਰ ਸੜਕ ਨੂੰ ਜ਼ਿਆਦਾ ਚੰਗੀ ਤਰ੍ਹਾਂ ਵੇਖ ਸਕਦਾ ਹੈ ਕਿਉਂਕਿ ਉਹ ਸੜਕ ਤੋਂ ਜ਼ਿਆਦਾ ਉਚਾ ਬੈਠਾ ਹੈ। ਹਾਲਾਂਕਿ ਟਰੱਕ ਡਰਾਈਵਰ ਅੱਗੇ ਦੇ ਦ੍ਰਿਸ਼ ਨੂੰ ਜ਼ਿਆਦਾ ਚੰਗੀ ਤਰ੍ਹਾਂ ਵੇਖ ਸਕਦਾ ਹੈ ਅਤੇ ਉਸਦੇ ਸ਼ੀਸ਼ੇ ਜ਼ਿਆਦਾ ਵੱਡੇ ਹੁੰਦੇ ਹਨ, ਪਰ ਉਸ ਲਈ ਵੀ ਅਜੇਹੀਆਂ ਥਾਂਵਾਂ ਹੁੰਦੀਆਂ ਹਨ ਜਿਹੜੀਆਂ ਉਸ ਨੂੰ ਨਜ਼ਰ ਨਹੀਂ ਆਉਂਦੀਆਂ ਅਤੇ ਤੁਹਾਡੀ ਗੱਡੀ ਇੱਥੇ ਆ ਕੇ "ਗੁੰਮ" ਹੋ ਸਕਦੀ ਹੈ। ਜੇ ਤੁਸੀਂ ਇਹਨਾਂ ਥਾਂਵਾਂ ਵਿੱਚ ਮੌਜੂਦ ਰਹੋਗੇ ਤਾਂ ਖਤਰਨਾਕ ਹਾਲਾਤ ਵਿੱਚ ਤੁਸੀਂ ਟਰੱਕ ਡਰਾਈਵਰ ਦੀ ਬਚਾਅ ਕਰਨ ਦੀ ਯੋਗਤਾ ਖਤਮ ਕਰ ਦਿਉਗੇ। ਆਮ ਤੌਰ ਤੇ ਜੇ ਤੁਸੀਂ ਟਰੱਕ ਡਾਈਵਰ ਨੂੰ ਉਸਦੇ ਪਾਸੇ ਵਾਲੇ ਸ਼ੀਸ਼ੇ ਵਿੱਚ ਨਹੀਂ ਵੇਖ ਸਕਦੇ ਤਾਂ ਉਹ ਵੀ ਤੁਹਾਨੂੰ ਨਹੀਂ ਵੇਖ ਸਕਦਾ। ਇਹਨਾਂ ਨਾ ਦਿੱਸਣ ਵਾਲੀਆਂ ਥਾਂਵਾਂ ਨੂੰ ਕਈ ਵਾਰ "ਨੋ ਜ਼ੋਨ" ਵੀ ਆਖਦੇ ਹਨ।

### *ਬਚਾਅ ਕਰਨ ਦੀ ਯੋਗਤਾ*

ਟਰੱਕਾਂ ਨੂੰ ਸਾਮਾਨ ਲਿਜਾਣ ਲਈ ਬਣਾਇਆ ਜਾਂਦਾ ਹੈ ਅਤੇ ਉਹਨਾਂ ਵਿੱਚ ਬਚਾਅ ਕਰਨ ਦੀ ਉਨੀ ਯੋਗਤਾ ਨਹੀਂ ਹੁੰਦੀ ਜਿੰਨੀ ਸਵਾਰੀ ਗੱਡੀਆਂ ਵਿੱਚ ਹੁੰਦੀ ਹੈ। ਵੱਡੇ ਟਰੱਕਾਂ ਨੂੰ ਰੁਕਣ ਅਤੇ ਚਲਣ ਲਈ ਜ਼ਿਆਦਾ ਦੂਰੀ ਦੀ ਲੋੜ ਹੁੰਦੀ ਹੈ। ਉਹਨਾਂ ਨੂੰ ਮੁੜਨ ਲਈ ਜ਼ਿਆਦਾ ਥਾਂ ਦੀ ਲੋੜ ਹੁੰਦੀ ਹੈ ਅਤੇ ਉਹਨਾਂ ਦਾ ਭਾਰ ਜ਼ਿਆਦਾ ਹੁੰਦਾ ਹੈ। ਬਹੁਤ ਸਾਰੀਆਂ ਲੇਨਾਂ ਵਾਲੇ ਹਾਈਵੇ ਜਾਂ ਫਰੀਵੇ ਤੇ ਵੱਡੇ ਟਰੱਕ ਆਮ ਤੌਰ ਤੇ ਲੇਨ ਦੇ ਵਿਚਕਾਰ ਰਹਿੰਦੇ ਹਨ ਤਾਂਕਿ ਬਾਕੀ ਟ੍ਰੈਫਿਕ ਨੂੰ ਚਲਣ ਵਿੱਚ ਆਸਾਨੀ ਹੋਵੇ। ਇਸ ਨਾਲ ਟਰੱਕ ਡਰਾਈਵਰ ਕੋਲ ਵੀ ਕਿਸੇ ਖਤਰੇ ਨੂੰ ਟਾਲਣ ਲਈ ਲੇਨ ਬਦਲਣ ਦੀ ਲੋੜ ਪੈਣ ਤੇ ਜ਼ਿਆਦਾ ਸੰਭਾਵਨਾਵਾਂ ਹੁੰਦੀਆਂ ਹਨ।

ਜਦੋਂ ਤੁਸੀਂ ਵੱਡੇ ਟਰੱਕਾਂ ਦੇ ਨੇੜੇ ਹੋਵੋ ਤਾਂ ਹੇਠਲੀਆਂ ਗਲਤੀਆਂ ਕਰਨ ਤੋਂ ਗੁਰੇਜ਼ ਕਰੋ:

- **ਬਾਹਰ ਨਿਕਲਣ ਦੇ ਰਸਤੇ ਤਕ ਪਹੁੰਚਣ ਲਈ ਜਾਂ ਮੋੜ ਲੈਣ ਲਈ ਟ੍ਰੈਫਿਕ ਵਿੱਚ ਜਾਂ ਹਾਈਵੇ ਤੇ ਟਰੱਕ ਦਾ ਰਸਤਾ ਕਟਣਾ।** ਟਰੱਕ ਦੇ ਸਾਮ੍ਹਣੇ ਖਾਲੀ ਥਾਂ ਤੇ ਉਸਦਾ ਰਸਤਾ ਕਟਣਾ ਖਤਰਨਾਕ ਹੈ। ਇੱਕ ਲੇਨ ਵਾਲੇ ਉਸਾਰੀ/ਮੁਰੰਮਤ ਖੇਤਰ ਵਿੱਚ ਟਰੱਕ ਤੋਂ ਅੱਗੇ ਨਿਕਲਣ ਦੀ ਕੋਸ਼ਸ਼ ਕਰਨ ਤੇ, ਉਦਾਹਰਨ ਲਈ, ਟਰੱਕ ਡਰਾਈਵਰ ਕੋਲ ਸੁਰੱਖਿਆ ਲਈ ਮੌਜੂਦ ਵਾਧੂ ਥਾਂ ਖਤਮ ਹੋ ਜਾਂਦੀ ਹੈ ਅਤੇ ਤੁਹਾਡੀ ਗੱਡੀ ਖਤਰੇ ਵਿੱਚ ਪੈ ਜਾਂਦੀ ਹੈ। ਰਫਤਾਰ ਘੱਟ ਕਰੋ ਅਤੇ ਮੁਰੰਮਤ ਵਾਲੇ ਖੇਤਰ ਵਿੱਚ ਦਾਖਲ ਹੋਣ ਲਈ ਆਪਣੀ ਵਾਰੀ ਦਾ ਇੰਤਜ਼ਾਰ ਕਰੋ। ਸੜਕ ਤੋਂ ਬਾਹਰ ਨਿਕਲਣ ਲਈ ਟਰੱਕ ਤੋਂ ਅੱਗੇ ਲੰਘਣ ਲਈ ਆਪਣੀ ਰਫਤਾਰ ਨਾ ਵਧਾਉ। ਕੁਝ ਚਿਰ ਲਈ ਆਪਣੀ ਰਫਤਾਰ ਘੱਟ ਕਰ ਲਉ ਅਤੇ ਟਰੱਕ ਦੇ ਪਿੱਛੇ ਬਾਹਰ ਨਿਕਲੋ। ਤੁਹਾਨੂੰ ਸਿਰਫ ਕੁਝ ਸਕਿੰਟ ਫਾਲਤੂ ਲਗਣਗੇ।
- **ਟਰੱਕ ਤੋਂ ਅੱਗੇ ਲੰਘਦੇ ਸਮੇਂ ਉਸਦੇ ਨਾਲ ਨਾਲ ਜ਼ਿਆਦਾ ਸਮੇਂ ਲਈ ਨਾ ਚਲੋ।** ਵੱਡੇ ਟਰੱਕਾਂ ਨੂੰ ਹਮੇਸ਼ਾ ਖੱਬੇ ਪਾਸਿਉਂ ਲੰਘੋ ਅਤੇ ਕੋਲੋਂ ਲੰਘ ਜਾਣ ਦੇ ਬਾਅਦ ਉਹਨਾਂ ਤੋਂ ਅੱਗੇ ਦੂਰ ਲੰਘ ਜਾਉ। ਟਰੱਕ ਦੇ ਨਾਲ ਨਾਲ ਜ਼ਿਆਦਾ ਸਮਾਂ ਨਾ ਚਲੋ ਵਰਨਾ ਜੇ ਅੱਗੇ ਕੋਈ ਰੁਕਾਵਟ ਆ ਜਾਂਦੀ ਹੈ ਤਾਂ ਟਰੱਕ ਡਰਾਈਵਰ ਲਈ ਤੁਸੀਂ ਬਚਾਅ ਕਰਨਾ ਮੁਸ਼ਕਲ ਹੀ ਨਹੀਂ ਨਾਮੁਮਕਿਨ ਬਣਾ ਦਿਉਗੇ।
- **ਪਿੱਛੇ ਪਿੱਛੇ ਬਹੁਤ ਨੇੜੇ ਚਲਨਾ ਜਾਂ ਪਿੱਛਲੱਗੂ ਬਣਨਾ।** ਜੇ ਤੁਸੀਂ ਕਿਸੇ ਟਰੱਕ ਦੇ ਪਿੱਛੇ ਪਿੱਛੇ ਇੰਨਾਂ ਨੇੜੇ ਚਲਦੇ ਹੋ ਕਿ ਤੁਸੀਂ ਟਰੱਕ ਡਰਾਈਵਰ ਦੇ ਪਾਸੇ ਵਾਲੇ ਦ੍ਰਿਸ਼ ਵਿਖਾਉਣ ਵਾਲੇ ਸ਼ੀਸ਼ੇ ਨਹੀਂ ਵੇਖ ਸਕਦੇ ਤਾਂ ਟਰੱਕ ਡਰਾਈਵਰ ਨੂੰ ਇਹ ਪਤਾ ਨਹੀਂ ਚਲ ਸਕੇਗਾ ਕਿ ਤੁਸੀਂ ਉੱਥੇ ਹੋ। ਟਰੱਕ ਦੇ ਪਿੱਛੇ, ਜਾਂ ਕਿਸੇ ਹੋਰ

ਗੱਡੀ ਦੇ ਪਿੱਛੇ, ਬਹੁਤ ਨੇੜੇ ਗੱਡੀ ਚਲਾਉਣਾ ਖਤਰਨਾਕ ਹੈ ਕਿਉਂਕਿ ਤੁਸੀਂ ਆਪਣੇ ਆਪ ਨੂੰ ਸੁਰੱਖਿਆ ਦੇ ਲਈ ਜ਼ਰੂਰੀ ਦੂਰੀ ਤੋਂ ਵਾਂਝੇ ਕਰ ਰਹੇ ਹੋ। ਜੇ ਤੁਹਾਡੇ ਅੱਗੇ ਵਾਲੀ ਗੱਡੀ ਅਚਾਨਕ ਤੇਜ਼ੀ ਨਾਲ ਰੁਕ ਜਾਵੇ ਤਾਂ ਤੁਸੀਂ ਕਿੱਥੇ ਜਾਉਗੇ?

ਸੁਰੱਖਿਆ ਖੇਤਰਾਂ ਨੂੰ ਚਿੱਟੀਆਂ ਬਿੰਦੂ ਰੇਖਾਵਾਂ ਰਾਹੀਂ ਵਿਖਾਇਆ ਗਿਆ ਹੈ



ਲਾਈਟ ਰੇਲ ਵਾਹਨਾਂ ਦੇ ਅੱਗੇ ਨਾ ਮੁੜੋ




- **ਸਾਮ੍ਹਣੇ ਤੋਂ ਆਉਣ ਵਾਲੇ ਟ੍ਰੈਕਟਰ-ਟ੍ਰੇਲਰ ਦੇ ਸਾਈਜ਼ ਅਤੇ ਉਸ ਦੀ ਰਫਤਾਰ ਨੂੰ ਕਦੇ ਘੱਟ ਨਾ ਸਮਝੋ।** ਆਪਣੇ ਵੱਡੇ ਸਾਈਜ਼ ਦੇ ਕਾਰਨ ਵੱਡਾ ਟ੍ਰੈਕਟਰ-ਟ੍ਰੇਲਰ ਬਹੁਤ ਵਾਰੀ ਘੱਟ ਰਫਤਾਰ ਤੇ ਚਲਦਾ ਜਾਪਦਾ ਹੈ। ਬਹੁਤ ਸਾਰੀਆਂ ਸਵਾਰੀ ਗੱਡੀਆਂ ਦੀ ਵੱਡੇ ਟਰੱਕਾਂ ਨਾਲ ਚੁਰਾਹਿਆਂ ਤੇ ਦੁਰਘਟਨਾਵਾਂ ਇਸ ਕਰਕੇ ਹੋਈਆਂ ਹਨ ਕਿਉਂਕਿ ਸਵਾਰੀ ਗੱਡੀਆਂ ਦੇ ਡਰਾਈਵਰ ਇਹ ਸਮਝ ਨਹੀਂ ਪਾਏ ਕਿ ਟਰੱਕ ਕਿੰਨਾ ਨੇੜੇ ਸੀ ਅਤੇ ਕਿੰਨਾ ਤੇਜ਼ ਚਲ ਰਿਹਾ ਸੀ।

## ਬੱਸਾਂ, ਸਟ੍ਰੀਟਕਾਰਾਂ ਅਤੇ ਟ੍ਰਾਲੀਆਂ

ਪੈਦਲ ਚਲਣ ਵਾਲੇ ਲੋਕਾਂ ਲਈ ਸੁਰੱਖਿਅਤ ਕੀਤੇ ਅਤੇ ਸੜਕ ਉੱਪਰ ਉਠੇ ਹੋਏ ਬਟਨਾਂ ਜਾਂ ਮਾਰਕਰਾਂ ਦੇ ਨਿਸ਼ਾਨਾਂ ਨਾਲ ਵੱਖ ਕੀਤੇ ਸੁਰੱਖਿਆ ਖੇਤਰ ਵਿੱਚ ਗੱਡੀ ਨਾ ਚਲਾਉ।

ਉਸ ਥਾਂ ਤੇ ਜਿੱਥੇ ਸੁਰੱਖਿਅਤ ਖੇਤਰ ਨਹੀਂ ਹੈ, ਜੇ ਲੋਕ ਸਟ੍ਰੀਟਕਾਰ ਜਾਂ ਟ੍ਰਾੱਲੀ ਵਿੱਚ ਚੜ੍ਹ ਜਾਂ ਉਤਰ ਰਹੇ ਹੋਣ ਤਾਂ ਉਸ ਗੱਡੀ ਦੇ ਪਿੱਛੇ ਸਭ ਤੋਂ ਨਜ਼ਦੀਕੀ ਦਰਵਾਜ਼ੇ ਜਾਂ ਉਸਦੇ ਪਲੈਟਫਾਰਮ ਦੇ ਕੋਲ ਰੁਕ ਜਾਉ ਅਤੇ ਤਦੋਂ ਤੀਕਰ ਇੰਤਜ਼ਾਰ ਕਰੋ ਜਦੋਂ ਤੀਕਰ ਲੋਕ ਸੁਰੱਖਿਅਤ ਥਾਂ ਤੇ ਨਾ ਪੁੱਜ ਜਾਣ।

ਜੇ ਬੱਸ, ਸਟ੍ਰੀਟਕਾਰ ਜਾਂ ਟ੍ਰਾਲੀ ਸੁਰੱਖਿਆ ਖੇਤਰ ਵਿੱਚ ਰੁਕੀ ਹੋਈ ਹੈ ਜਾਂ ਕਿਸੇ ਅਜੇਹੇ ਚੁਰਾਹੇ ਤੇ ਰੁਕੀ ਹੋਈ ਹੈ ਜਿੱਥੇ ਟ੍ਰੈਫਿਕ ਦਾ ਕੰਟ੍ਰੋਲ ਪੁਲਿਸ ਅਫਸਰ ਜਾਂ ਟ੍ਰੈਫਿਕ ਸਿਗਨਲ ਦੁਆਰਾ ਕੀਤਾ ਜਾ ਰਿਹਾ ਹੈ ਤਾਂ ਤੁਸੀਂ ਅੱਗੇ ਲੰਘ ਸਕਦੇ ਹੋ ਪਰ ਅਜੇਹਾ ਕਰਨਾ ਸੁਰੱਖਿਅਤ ਹੋਣਾ ਚਾਹੀਦਾ ਹੈ ਅਤੇ ਤੁਹਾਡੀ ਰਫਤਾਰ 10 ਮੀਲ ਫੀ ਘੰਟਾ ਤੋਂ ਵੱਧ ਨਹੀਂ ਹੋਣੀ ਚਾਹੀਦੀ।

ਕਿਸੇ ਲਾਈਟ ਰੇਲ ਵਾਹਨ ਜਾਂ ਸਟ੍ਰੀਟਕਾਰ ਤੋਂ ਖੱਬੇ ਪਾਸਿਉਂ ਅੱਗੇ ਨਾ ਲੰਘੋ, ਭਾਵੇਂ ਉਹ ਚਲ ਰਹੇ ਹੋਣ ਜਾਂ ਖੜੇ ਹੋਣ। **ਛੋਟਾਂ:**

- ਜਦੋਂ ਤੁਸੀਂ ਇਕ-ਤਰਫਾ ਸੜਕ ਤੇ ਹੋਵੋ।
- ਜਦੋਂ ਰੇਲ ਲਾਈਨਾਂ ਸੱਜੇ ਕਿਨਾਰੇ ਦੇ ਇੰਨੇ ਨੇੜੇ ਹੋਣ ਕਿ ਤੁਹਾਡੇ ਲਈ ਸੱਜੇ ਪਾਸਿਉਂ ਲੰਘਣਾ ਮੁਮਕਨ ਨਾ ਹੋਵੇ।
- ਜਦੋਂ ਕੋਈ ਟ੍ਰੈਫਿਕ ਅਫਸਰ ਤੁਹਾਨੂੰ ਖੱਬੇ ਪਾਸਿਉਂ ਜਾਣ ਲਈ ਆਖੇ।

## ਲਾਈਟ ਰੇਲ ਵਾਹਨ

ਪਬਲਿਕ ਸੜਕਾਂ ਤੇ ਲਾਈਟ ਰੇਲ ਵਾਹਨਾਂ ਦੇ ਉਹੀ ਹੱਕ ਅਤੇ ਜ਼ੁੰਮੇਵਾਰੀਆਂ ਹਨ ਜਿਹੜੀਆਂ ਦੂਜੀਆਂ ਗੱਡੀਆਂ ਦੇ ਹਨ। ਹਾਲਾਂਕਿ ਸਭ ਲਈ ਟ੍ਰੈਫਿਕ ਦੇ ਨੇਮ ਇੱਕੋ ਜਿਹੇ ਹਨ, ਪਰ ਲਾਈਟ ਰੇਲ ਵਾਹਨਾਂ ਦੇ ਸਾਈਜ਼ ਦੇ ਕਾਰਨ ਉਹਨਾਂ ਨਾਲ ਖਾਸ ਵਤੀਰੇ ਦੀ ਲੋੜ ਪੈਂਦੀ ਹੈ।

ਹੇਠਲੀਆਂ ਕਾਰਵਾਈਆਂ ਦੁਆਰਾ ਸੜਕ ਨੂੰ ਲਾਈਟ ਰੇਲ ਵਾਹਨਾਂ ਨਾਲ ਸੁਰੱਖਿਅਤ ਢੰਗ ਨਾਲ ਸਾਂਝੇ ਕਰੋ:

- ਇਹ ਪਤਾ ਰਖੋ ਕਿ ਲਾਈਟ ਰੇਲ ਵਾਹਨ ਕਿੱਥੇ ਚਲਦੇ ਹਨ। ਬਿਲਡਿੰਗਾਂ, ਦਰਖਤਾਂ ਆਦਿ ਦੇ ਕਾਰਨ ਟ੍ਰਾੱਲੀ ਦੇ ਆਪਰੇਟਰ ਨੂੰ ਕਈ ਥਾਂਵਾਂ ਠੀਕ ਨਜ਼ਰ ਨਹੀਂ ਆਉਂਦੀਆਂ ਹਨ।
- ਤੁਹਾਡੇ ਵੱਲ ਆ ਰਹੇ ਲਾਈਟ ਰੇਲ ਵਾਹਨ ਦੇ ਅੱਗੇ ਕਦੇ ਨਾ ਆਉ।
- ਜੇ ਲਾਈਟ ਰੇਲ ਵਾਹਨਾਂ ਅਤੇ ਕਾਰਾਂ ਆਦਿ ਲਈ ਸੜਕ ਸਾਂਝੀ ਹੈ ਤਾਂ ਲਾਈਟ ਰੇਲ ਵਾਹਨਾਂ ਤੋਂ ਸੁਰੱਖਿਅਤ ਦੂਰੀ ਕਾਇਮ ਰੱਖੋ।
- ਆਪਣੀ ਗੱਡੀ ਮੋੜ ਕੇ ਲਾਈਟ ਰੇਲ ਵਾਹਨਾਂ ਦੀਆਂ ਲਾਈਨਾਂ ਪਾਰ ਕਰਨ ਤੋਂ ਪਹਿਲਾਂ ਵੇਖੋ ਕਿ ਕੋਈ ਲਾਈਟ ਰੇਲ ਵਾਹਨ ਤੁਹਾਡੇ ਵੱਲ ਆ ਤਾਂ ਨਹੀਂ ਰਿਹਾ ਹੈ। ਆਪਣਾ ਮੋੜ ਤਾਂ ਹੀ ਪੂਰਾ ਕਰੋ ਜੇ ਸਿਗਨਲ (ਜੇ ਲਗਾ ਹੋਵੇ) ਵਿਖਾਉਂਦਾ ਹੈ ਕਿ ਤੁਸੀਂ ਜਾ ਸਕਦੇ ਹੋ।

**ਨੋਟ:** ਲਾਈਟ ਰੇਲ ਵਾਹਨ ਟ੍ਰੈਫਿਕ ਸਿਗਨਲਾਂ ਨੂੰ ਰੋਕ ਸਕਦੇ ਹਨ, ਇਸ ਕਰਕੇ ਜਦੋਂ ਤੀਕਰ ਸਿਗਨਲ ਦੀ ਰੋਸ਼ਨੀ ਇਸ਼ਾਰਾ ਨਾ ਕਰੇ ਤੁਸੀਂ ਅੱਗੇ ਨਾ ਵੱਧੋ।

## ਐਮਰਜੈਂਸੀ ਗੱਡੀਆਂ

ਕਿਸੇ ਵੀ ਪੁਲਿਸ ਕਾਰ, ਅੱਗ ਬੁਝਾਉਣ ਵਾਲੇ ਇੰਜਨ, ਐਂਬੂਲੈਂਸ ਜਾਂ ਸਾਇਰਨ ਅਤੇ ਲਾਲ ਬੱਤੀਆਂ ਦੀ ਵਰਤੋਂ ਕਰਨ ਵਾਲੀ ਐਮਰਜੰਸੀ ਗੱਡੀ ਨੂੰ ਰਸਤੇ ਦਾ ਪਹਿਲਾ ਹੱਕ ਦੇਣਾ ਤੁਹਾਡੇ ਲਈ ਲਾਜ਼ਮੀ ਹੈ। ਆਪਣੀ ਗੱਡੀ ਨੂੰ ਵੱਧ ਤੋਂ ਵੱਧ ਸੱਜੇ ਪਾਸੇ ਲੈ ਜਾਕੇ ਰੁਕ ਜਾਉ ਅਤੇ ਜਦੋਂ ਤੀਕਰ ਐਮਰਜੈਂਸੀ ਗੱਡੀ ਲੰਘ ਨਾ ਜਾਵੇ ਉੱਥੇ ਰੁਕੇ ਰਹੋ। ਪਰ **ਚੁਰਾਹੇ ਦੇ ਵਿਚਕਾਰ ਕਦੇ ਨਾ ਰੁਕੋ।** ਜੇ ਤੁਸੀਂ ਐਮਰਜੈਂਸੀ ਗੱਡੀ ਨੂੰ ਉਸ ਵੇਲੇ ਵੇਖਦੇ ਹੋ ਜਦੋਂ ਤੁਸੀਂ ਚੁਰਾਹੇ ਵਿੱਚ ਹੋ ਤਾਂ ਚੁਰਾਹਾ ਪਾਰ ਕਰਕੇ ਆਪਣੀ ਗੱਡੀ ਨੂੰ ਛੇਤੀ ਤੋਂ ਛੇਤੀ ਸੱਜੇ ਪਾਸੇ ਲੈ ਆਉ ਅਤੇ ਰੁਕ ਜਾਉ। ਐਮਰਜੈਂਸੀ ਗੱਡੀਆਂ ਬਹੁਤ ਵਾਰੀ ਆਪਣਾ ਰਸਤਾ ਕੱਢਣ ਲਈ ਸੜਕ ਦੇ ਗਲਤ ਪਾਸੇ ਚਲਦੀਆਂ ਹਨ। ਉਹਨਾਂ ਦਾ ਰਸਤਾ ਰੋਕਣ ਵਾਲੀਆਂ ਗੱਡੀਆਂ ਦੇ ਡਰਾਈਵਰਾਂ ਨਾਲ ਗੱਲ ਕਰਨ ਲਈ ਕਈ ਵਾਰੀ ਉਹ ਲਾਉਡ ਸਪੀਕਰ ਦੀ ਵਰਤੋਂ ਕਰਦੀਆਂ ਹਨ।

**ਐਮਰਜੈਂਸੀ ਗੱਡੀਆਂ ਨੂੰ ਪਹਿਲਾਂ ਰਸਤਾ ਦਿਉ।**



ਕਿਸੇ ਟ੍ਰੈਫਿਕ ਜਾਂ ਪੁਲਿਸ ਅਫਸਰ ਜਾਂ ਫਾਇਰ ਫਾਈਟਰ ਦੁਆਰਾ ਦਿੱਤੇ ਗਏ ਨਿਰਦੇਸ਼, ਹੁਕਮ ਜਾਂ ਇਸ਼ਾਰੇ ਦੀ ਪਾਲਣਾ ਕਰਨਾ ਤੁਹਾਡੇ ਲਈ ਲਾਜ਼ਮੀ ਹੈ, ਭਾਵੇਂ ਉਹ ਮੌਜੂਦਾ ਚਿੰਨ੍ਹਾਂ, ਸਿਗਨਲਾਂ ਜਾਂ ਨੇਮਾਂ ਦੇ ਖਿਲਾਫ ਹੋਵੇ।

ਕਿਸੇ ਬਿਪਤਾ ਦੀ ਘੜੀ ਵਿੱਚ ਕਾਰਵਾਈ ਕਰਨ ਜਾ ਰਹੀ ਐਮਰਜੈਂਸੀ ਗੱਡੀ ਦੇ ਪਿੱਛੇ 300 ਫੁਟ ਤੋਂ ਘੱਟ ਦੂਰੀ ਤੇ ਗੱਡੀ ਚਲਾਉਣਾ ਗੈਰਕਾਨੂੰਨੀ ਹੈ।

ਜੇ ਤੁਸੀਂ ਕਿਸੇ ਅੱਗ, ਦੁਰਘਟਨਾ ਜਾਂ ਬਿਪਤਾ ਵਾਲੀ ਦੂਜੀ ਥਾਂ ਤੇ ਤਮਾਸ਼ਾ ਵੇਖਣ ਲਈ ਆਪਣੀ ਗੱਡੀ ਲੈ ਜਾਂਦੇ ਹੋ ਤਾਂ ਤੁਹਾਨੂੰ ਕੈਦ ਕੀਤਾ ਜਾ ਸਕਦਾ ਹੈ। ਤਮਾਸ਼ਬੀਨ ਲੋਕ ਪੁਲਿਸ, ਫਾਇਰ ਫਾਈਟਰ, ਐਂਬੂਲੈਂਸ ਦੇ ਵਰਕਰਾਂ ਜਾਂ ਦੂਜੇ ਬਚਾਉਣ ਵਾਲੇ ਜਾਂ ਬਿਪਤਾ ਨਾਲ ਜੁੜੇ ਲੋਕਾਂ ਦੇ ਕੰਮਾਂ ਵਿੱਚ ਰੁਕਾਵਟ ਪਾਂਦੇ ਹਨ।

## ਹੌਲੀ ਚਲਣ ਵਾਲੀਆਂ ਗੱਡੀਆਂ

ਕੁਝ ਗੱਡੀਆਂ ਟ੍ਰੈਫਿਕ ਦੀ ਰਫਤਾਰ ਦੇ ਨਾਲ ਚਲਣ ਲਈ ਨਹੀਂ ਬਣਾਈਆਂ ਜਾਂਦੀਆਂ ਹਨ। ਅਜੇਹੀਆਂ ਗੱਡੀਆਂ ਦਾ ਧਿਆਨ ਰਖੋ ਅਤੇ ਉਹਨਾਂ ਤਕ ਪੁੱਜਣ ਤੋਂ ਪਹਿਲਾਂ ਆਪਣੀ ਰਫਤਾਰ ਸਹੀ ਕਰ ਲਉ।



ਖੇਤੀ ਵਾਲੇ ਟ੍ਰੈਕਟਰ, ਜਾਨਵਰਾਂ ਦੁਆਰਾ ਖਿੱਚੇ ਜਾਣ ਵਾਲੇ ਗੱਡੇ ਅਤੇ ਸੜਕ ਦੀ ਮੁਰੰਮਤ ਕਰਨ ਵਾਲੀਆਂ ਗੱਡੀਆਂ ਆਮ ਤੌਰ ਤੇ 25 ਮੀਲ ਫੀ ਘੰਟਾ ਜਾਂ ਉਸ ਤੋਂ ਘੱਟ ਰਫਤਾਰ ਤੇ ਚਲਦੇ ਹਨ। ਹੌਲੀ ਚਲਣ ਵਾਲੀਆਂ ਗੱਡੀਆਂ ਦੇ ਪਿੱਛੇ ਨਾਰੰਗੀ ਰੰਗ ਦਾ ਤਿਕੋਨ ਬਣਿਆ ਹੁੰਦਾ ਹੈ। ਇਹ ਤਸਵੀਰ ਵਿੱਚ ਵਿਖਾਏ ਗਏ ਚਿੰਨ੍ਹ ਵਾਂਗ ਹੁੰਦਾ ਹੈ।

ਨਾਲ ਹੀ, ਤੁਹਾਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਵੱਡੇ ਟਰੱਕਾਂ ਅਤੇ ਛੋਟੀਆਂ, ਘੱਟ ਪਾਵਰ ਵਾਲੀਆਂ ਕਾਰਾਂ ਦੀ ਰਫਤਾਰ ਲੰਬੀ ਜਾਂ ਤਿੱਖੀ ਚੜ੍ਹਾਈ ਤੇ ਘੱਟ ਹੋ ਜਾਂਦੀ ਹੈ ਅਤੇ ਟ੍ਰੈਫਿਕ ਵਿੱਚ ਦਾਖਲ ਹੋਣ ਸਮੇਂ ਉਹਨਾਂ ਨੂੰ ਰਫਤਾਰ ਪਕੜਣ ਵਿੱਚ ਜ਼ਿਆਦਾ ਦੇਰ ਲਗਦੀ ਹੈ।

ਮੋਟਰ ਨਾਲ ਚਾਲੂ ਹੌਲੀ ਚਲਣ ਵਾਲੀਆਂ ਕੁਝ ਹੋਰ ਗੱਡੀਆਂ (ਜਿਵੇਂ ਵ੍ਹੀਲਚੇਅਰ, ਸਕੂਟਰ ਅਤੇ ਗੌਲਫ ਕਾਰਟਾਂ) ਵੀ ਸੜਕ ਤੇ ਕਾਨੂੰਨਨ ਚਲ ਸਕਦੀਆਂ ਹਨ। ਆਪਣੀ ਰਫਤਾਰ ਨੂੰ ਉਹਨਾਂ ਦੇ ਮੁਤਾਬਕ ਸਹੀ ਕਰੋ।

## ਜਾਨਵਰਾਂ ਦੁਆਰਾ ਖਿੱਚੀਆਂ ਜਾਣ ਵਾਲੀਆਂ ਗੱਡੀਆਂ

ਘੋੜੇ ਦੁਆਰਾ ਖਿੱਚੀਆਂ ਜਾਣ ਵਾਲੀਆਂ ਗੱਡੀਆਂ ਅਤੇ ਘੋੜੇ ਅਤੇ ਦੂਜੇ ਜਾਨਵਰਾਂ ਦੇ ਸਵਾਰਾਂ ਨੂੰ ਸੜਕ ਤੇ ਤੁਹਾਡੇ ਨਾਲ ਚਲਣ ਦਾ ਹੱਕ ਹੈ। ਘੋੜਿਆਂ ਨੂੰ ਡਰਾਉਣਾ ਜਾਂ ਪਸ਼ੂ-ਧਨ ਵਿੱਚ ਭਾਜੜ ਪਾਣਾ ਟ੍ਰੈਫਿਕ ਦਾ ਜੁਰਮ ਹੈ। ਜਾਨਵਰਾਂ ਤੇ ਸਵਾਰ ਜਾਂ ਜਾਨਵਰਾਂ ਨੂੰ ਲੈ ਜਾ ਰਹੇ ਲੋਕਾਂ ਨੂੰ ਵੇਖ ਕੇ ਰਫਤਾਰ ਘੱਟ ਕਰ ਲਉ, ਜਾਂ ਜੇ ਲੋੜ ਹੋਵੇ ਜਾਂ ਬੇਨਤੀ ਕੀਤੀ ਜਾਵੇ, ਤਾਂ ਗੱਡੀ ਰੋਕ ਦਿਉ।

## ਮੋਟਰਸਾਈਕਲਾਂ

ਸੜਕ ਤੇ ਮੋਟਰਸਾਈਕਲ ਸਵਾਰਾਂ ਦੇ ਉਹੀ ਹੱਕ ਅਤੇ ਜ਼ੁੰਮੇਵਾਰੀਆਂ ਹਨ ਜੋ ਮੋਟਰ ਗੱਡੀ ਡਰਾਈਵਰਾਂ ਦੇ ਹੁੰਦੇ ਹਨ। ਹਾਲਾਂਕਿ ਸਭ ਲੋਕਾਂ ਨੂੰ ਇੱਕੋ ਜਿਹੇ ਨੇਮਾਂ ਦੀ ਪਾਲਣਾ ਕਰਨੀ ਹੁੰਦੀ ਹੈ ਪਰ ਮੋਟਰਸਾਈਕਲ ਸਵਾਰਾਂ ਦੇ ਸਾਮ੍ਹਣੇ ਗੈਰਮਾਮੂਲੀ ਖਤਰੇ ਹੁੰਦੇ ਹਨ ਕਿਉਂਕਿ ਮੋਟਰਸਾਈਕਲਾਂ ਮੁਸ਼ਕਲ ਨਾਲ ਨਜ਼ਰ ਆਉਂਦੀਆਂ ਹਨ (ਕਈ ਮੋਟਰਸਾਈਕਲਾਂ ਦਿਨ ਦੇ ਸਮੇਂ ਵੀ ਹੈਡਲਾਈਟਾਂ ਚਾਲੂ ਰਖਦੀਆਂ ਹਨ) ਅਤੇ ਉਹਨਾਂ ਨੂੰ ਚਲਾਉਣ ਲਈ ਗੈਰਮਾਮੂਲੀ ਨਿਪੁੰਨਤਾ ਦੀ ਲੋੜ ਹੁੰਦੀ ਹੈ।

ਰਸਤੇ ਦੇ ਹੱਕ ਦਾ **ਸਨਮਾਨ** ਕਰਨ ਲਈ ਅਤੇ ਮੋਟਰਸਾਈਕਲ ਸਵਾਰਾਂ ਨਾਲ ਸੁਰੱਖਿਅਤ ਢੰਗ ਨਾਲ ਸੜਕ ਸਾਂਝਿਆਂ ਕਰਨ ਲਈ ਤੁਸੀਂ ਹੇਠਲੇ ਕੰਮ ਕਰ ਸਕਦੇ ਹੋ:

- ਜਦੋਂ ਤੁਸੀਂ ਲੇਨਾਂ ਬਦਲਦੇ ਹੋ ਜਾਂ ਕਿਸੇ ਵੱਡੀ ਸੜਕ ਵਿੱਚ ਦਾਖਲ ਹੁੰਦੇ ਹੋ ਤਾਂ ਨਜ਼ਰ ਮਾਰ ਕੇ ਵੇਖੋ ਕਿ ਕੋਈ ਮੋਟਰਸਾਈਕਲ ਤਾਂ ਉੱਥੇ ਨਹੀਂ ਹੈ। ਨਾਲ ਹੀ ਆਪਣੇ ਸ਼ੀਸ਼ਿਆਂ ਦੀ ਵਰਤੋਂ ਕਰੋ। ਮੋਟਰਸਾਈਕਲਾਂ ਛੋਟੀਆਂ ਹੁੰਦੀਆਂ ਹਨ ਅਤੇ ਗੱਡੀ ਦੀਆਂ ਨਾ ਦਿੱਸਣ ਵਾਲੀਆਂ ਥਾਂਵਾਂ ਵਿੱਚ ਆਸਾਨੀ ਨਾਲ "ਗੁੰਮ" ਹੋ ਸਕਦੀਆਂ ਹਨ।
- ਉਹਨਾਂ ਦੇ ਪਿੱਛੇ ਚਾਰ ਸਕਿੰਟ ਦੀ ਦੂਰੀ ਰਖੋ। ਤੁਹਾਨੂੰ ਇਸ ਦੂਰੀ ਦੀ ਲੋੜ ਹੈ ਤਾਂਕਿ ਜੇ ਸਾਈਕਲ ਸਵਾਰ ਡਿੱਗ ਪਵੇ ਤਾਂ ਤੁਸੀਂ ਉਸ ਨਾਲ ਟੱਕਰ ਤੋਂ ਬਚਾਅ ਕਰ ਸਕੋ।
- ਮੋਟਰਸਾਈਕਲ ਨੂੰ ਲੇਨ ਦੀ ਪੂਰੀ ਚੌੜਾਈ ਦੀ ਵਰਤੋਂ ਕਰਨ ਦਿਉ। ਹਾਲਾਂਕਿ ਲੇਨਾਂ ਨੂੰ ਮੋਟਰਸਾਈਕਲਾਂ ਨਾਲ ਸਾਂਝੇ ਕਰਨਾ ਗੈਰਕਾਨੂੰਨੀ ਨਹੀਂ ਹੈ ਪਰ ਇਹ ਅਸੁਰੱਖਿਅਤ ਹੈ।
- ਜਦੋਂ ਤੁਸੀਂ ਗੱਡੀ ਮੋੜੋ ਤਾਂ ਮੋਟਰਸਾਈਕਲ ਸਵਾਰਾਂ ਵੱਲ ਧਿਆਨ ਦਿਉ ਅਤੇ ਮੁੜਨ ਤੋਂ ਪਹਿਲਾਂ ਉਹਨਾਂ ਦੀ ਰਫਤਾਰ ਵੇਖ ਲਉ।
- ਯਾਦ ਰਖੋ ਕਿ ਸੜਕ ਦੀ ਜੋ ਹਾਲਤ ਤੁਹਾਡੇ ਲਈ ਮਾਮੂਲੀ ਪਰੇਸ਼ਾਨੀ ਦਾ ਕਾਰਨ ਹੋ ਸਕਦੀ ਹੈ, ਮੋਟਰ ਸਾਈਕਲ ਸਵਾਰਾਂ ਲਈ ਉਹ ਵੱਡੇ ਖਤਰੇ ਦਾ ਕਾਰਨ ਹੋ ਸਕਦੀ ਹੈ। ਟੋਇਆਂ, ਬਜਰੀ, ਗਿੱਲੀ ਜਾਂ ਤਿਲਕਵੀਂ ਸਤਹਾਂ, ਪੱਕੇ ਰਾਹ ਵਿੱਚ ਜੋੜਾਂ, ਰੇਲਵੇ ਕ੍ਰਾਸਿੰਗਾਂ ਅਤੇ ਨਾਲੀਆਂ ਵਾਲੀਆਂ ਸੜਕਾਂ ਤੇ ਮੋਟਰ ਸਾਈਕਲ ਸਵਾਰਾਂ ਨੂੰ ਅਚਾਨਕ ਰਫਤਾਰ ਜਾਂ ਦਿਸ਼ਾ ਬਦਲਣੀ ਪੈ ਸਕਦੀ ਹੈ। ਜੇ ਤੁਹਾਨੂੰ ਅਜੇਹੇ ਹਾਲਾਤ ਦੇ ਅਸਰ ਦਾ ਅਹਿਸਾਸ ਰਹੇਗਾ ਅਤੇ ਤੁਸੀਂ ਗੱਡੀ ਨੂੰ ਧਿਆਨ ਨਾਲ ਚਲਾਉਗੇ ਤਾਂ ਤੁਸੀਂ ਮੋਟਰਸਾਈਕਲ ਸਵਾਰਾਂ ਨੂੰ ਲੱਗਣ ਵਾਲੀਆਂ ਸੱਟਾਂ ਅਤੇ ਉਹਨਾਂ ਦੀਆਂ ਮੌਤਾਂ ਨੂੰ ਘੱਟ ਕਰਨ ਵਿੱਚ ਮਦਦ ਕਰ ਸਕਦੇ ਹੋ।



# California Senior DRIVER

California Department of Motor Vehicles



ਵੱਡੀ ਉਮਰ ਦੇ ਡਰਾਈਵਰਾਂ ਲਈ ਖਾਸ
ਤੌਰ ਤੇ ਤਿਆਰ ਕੀਤੀ ਗਈ ਜਾਣਕਾਰੀ
ਵੇਖਣ ਲਈ ਸਾਡੀ ਵੈਬਸਾਈਟ
www.dmv.ca.gov ਤੇ ਜਾ ਕੇ
Senior Webpages ਵੇਖੋ। ਡਰਾਈਵਿੰਗ
ਵਿੱਚ ਆਪਣੀ
ਆਤਮ-ਨਿਰਭਰਤਾ ਵੱਧ ਤੋਂ ਵੱਧ ਸਮੇਂ
ਲਈ ਬਣਾ ਕੇ ਰਖੋ!

# ਸਿਰਫ ਚਾਬੀਆਂ ਮਿਲਣਾ ਕਾਫੀ *ਨਹੀਂ*

ਤਿਆਰੀ ਕਰੋ।

ਕੈਲਿਫੋਰਨਿਆ ਡਰਾਈਵਰ ਹੈਂਡਬੁਕ ਪੜ੍ਹੋ।

ਲਿਖਤ ਟੈਸਟਾਂ ਦੇ ਨਮੂਨੇ ਹਲ ਕਰੋ।

---




---

ਸਹੀ ਜਵਾਬ ਵੈਬਸਾਈਟ www.dmv.ca.gov ਤੇ Featured Links ਦੇ ਹੇਠ ਵੈਬ ਪੰਨਿਆਂ DMV Teen Webpages ਵਿੱਚ ਵੇਖੋ!

## ਸਾਈਕਲਾਂ

ਪਬਲਿਕ ਸੜਕਾਂ ਤੇ ਸਾਈਕਲ ਸਵਾਰਾਂ ਦੇ ਉਹੀ ਹੱਕ ਅਤੇ ਜ਼ੁੰਮੇਵਾਰੀਆਂ ਹਨ ਜੋ ਮੋਟਰ ਗੱਡੀ ਡਰਾਈਵਰਾਂ ਦੇ ਹੁੰਦੇ ਹਨ। ਸਾਈਕਲਾਂ ਦੇ ਰਸਤੇ ਦੇ ਹੱਕ ਦਾ **ਸਨਮਾਨ** ਕਰੋ ਕਿਉਂਕਿ ਉਹਨਾਂ ਨੂੰ ਦੂਜੇ ਡਰਾਈਵਰਾਂ ਦੇ ਨਾਲ ਸੜਕ ਨੂੰ ਵਰਤਣ ਦਾ ਪੂਰਾ ਹੱਕ ਹੈ। ਮੋਟਰ ਗੱਡੀ ਡਰਾਈਵਰਾਂ ਅਤੇ ਸਾਈਕਲ ਸਵਾਰਾਂ ਦੇ ਯਾਦ ਰਖਣ ਲਈ ਕੁਝ ਗੱਲਾਂ ਹੇਠਾਂ ਦਿੱਤੀਆਂ ਗਈਆਂ ਹਨ:

- ਮੋਟਰ ਗੱਡੀਆਂ ਦੇ ਡਰਾਈਵਰਾਂ ਲਈ ਜ਼ਰੂਰੀ ਹੈ:
  - ਚਲ ਰਹੇ ਟ੍ਰੈਫਿਕ ਵਾਲੇ ਪਾਸੇ ਗੱਡੀ ਦੇ ਦਰਵਾਜ਼ੇ ਖੋਲ੍ਹਣ ਤੋਂ ਪਹਿਲਾਂ ਅਤੇ ਸੱਜੇ ਮੁੜਨ ਤੋਂ ਪਹਿਲਾਂ ਧਿਆਨ ਨਾਲ ਵੇਖਣਾ ਕਿ ਉੱਥੇ ਕੋਈ ਸਾਈਕਲ ਸਵਾਰ ਤਾਂ ਨਹੀਂ ਹੈ।
  - ਕਰਬ ਵੱਲ ਜਾਂਦੇ ਹੋਏ ਜਾਂ ਬਾਈਕ ਲੇਨ ਦੇ ਟ੍ਰੈਫਿਕ ਵਿੱਚ ਸੁਰਖਿਆਤਮਕ ਢੰਗ ਨਾਲ ਜਾ ਰੱਲਣਾ।
  - ਸੱਜੇ ਮੁੜਨ ਤੋਂ ਫੌਰਨ ਪਹਿਲਾਂ ਕਿਸੇ ਸਾਈਕਲ ਸਵਾਰ ਤੋਂ ਅੱਗੇ **ਨਾ** ਲੰਘਣਾ। ਪਹਿਲਾਂ ਟ੍ਰੈਫਿਕ ਵਿੱਚ ਰੱਲ ਜਾਉ ਅਤੇ ਫੇਰ ਮੁੜੋ।
- ਸਾਈਕਲ:
  - ਸਵਾਰਾਂ ਲਈ ਜ਼ਰੂਰੀ ਹੈ ਕਿ ਉਹ ਉਸੇ ਦਿਸ਼ਾ ਵਿੱਚ ਚਲਣ ਜਿਸ ਵਿੱਚ ਬਾਕੀ ਟ੍ਰੈਫਿਕ ਚਲ ਰਿਹਾ ਹੈ, ਉਸ ਤੋਂ ਉਲਟੀ ਦਿਸ਼ਾ ਵਿੱਚ ਨਹੀਂ।
  - ਸਵਾਰਾਂ ਲਈ ਜ਼ਰੂਰੀ ਹੈ ਕਿ ਉਹ ਸੜਕ ਦੇ ਉੱਪਰ, ਸੱਜੇ ਕਰਬ ਜਾਂ ਸੜਕ ਦੇ ਕਿਨਾਰੇ ਦੇ ਵੱਧ ਤੋਂ ਵੱਧ ਨਜ਼ਦੀਕ (ਪਰ ਪੈਦਲ ਲੋਕਾਂ ਲਈ ਪਟੜੀ ਉੱਪਰ ਨਹੀਂ), ਸਿੱਧੀ ਲਾਈਨ ਵਿੱਚ ਸਾਈਕਲ ਚਲਾਉਣ।
  - ਸਵਾਰਾਂ ਲਈ ਜ਼ਰੂਰੀ ਹੈ ਕਿ ਉਹ ਖੱਬੇ ਅਤੇ ਸੱਜੇ ਮੋੜ ਉਸੇ ਤਰ੍ਹਾਂ ਲੈਣ ਜਿਸ ਤਰ੍ਹਾਂ ਮੋਟਰ ਡਰਾਈਵਰ ਲੈਂਦੇ ਹਨ ਅਤੇ ਉਨ੍ਹਾਂ ਲੇਨਾਂ ਵਿੱਚੋਂ ਹੀ ਮੋੜ ਲੈਣ।
  - ਸਵਾਰ ਕਾਨੂੰਨਨ ਖੱਬੇ ਮੁੜਨ ਲਈ ਖੱਬੇ ਪਾਸੇ ਵੱਲ ਜਾ ਸਕਦੇ ਹਨ, ਪਾਰਕ ਕੀਤੀ ਹੋਈ ਜਾਂ ਚਲਦੀ ਗੱਡੀ, ਦੂਜੀ ਸਾਈਕਲ, ਕਿਸੇ ਜਾਨਵਰ ਤੋਂ ਅੱਗੇ ਨਿਕਲ ਸਕਦੇ ਹਨ, ਮੁੜ ਸਕਦੇ ਹਨ, ਮਲਬੇ ਜਾਂ ਕਿਸੇ ਦੂਜੇ ਖਤਰੇ ਤੋਂ ਆਪਣਾ ਬਚਾਅ ਕਰ ਸਕਦੇ ਹਨ।
  - ਸਵਾਰ ਇੱਕ-ਤਰਫਾ ਸੜਕ ਤੇ ਖੱਬੇ ਕਰਬ ਜਾਂ ਸੜਕ ਦੇ ਕਿਨਾਰੇ ਸਾਈਕਲ ਦੀ ਸਵਾਰੀ ਕਰ ਸਕਦੇ ਹਨ।
  - ਖੱਬੇ ਮੋੜ ਵਾਲੀ ਲੇਨ ਦੀ ਵਰਤੋਂ ਕਰ ਸਕਦੇ ਹਨ। ਜੇ ਸਾਈਕਲ ਸਵਾਰ ਸਿੱਧਾ ਅੱਗੇ ਜਾ ਰਿਹਾ ਹੈ ਤਾਂ ਉਸਨੂੰ ਕਰਬ ਦੇ ਨਾਲ ਨਾਲ ਸਵਾਰੀ ਕਰਨ ਅਤੇ ਸੱਜੇ ਮੁੜਨ ਵਾਲੇ ਟ੍ਰੈਫਿਕ ਦੇ ਰਸਤੇ ਵਿੱਚ ਰੁਕਾਵਟ ਬਣਨ ਦੀ ਥਾਂ ਤੇ ਸਿੱਧੀ ਟ੍ਰੈਫਿਕ ਲੇਨ ਦੀ ਵਰਤੋਂ ਕਰਨੀ ਚਾਹੀਦੀ ਹੈ।
  - ਸਵਾਰਾਂ ਨੂੰ ਫਰੀਵੇਆਂ ਦੇ ਕੁਝ ਹਿੱਸਿਆਂ ਵਿੱਚ ਸਵਾਰੀ ਕਰਨ ਦੀ ਇਜਾਜ਼ਤ ਹੈ **ਜਦੋਂ ਉੱਥੇ ਅਜੇਹੇ ਚਿੰਨ੍ਹ ਲਗੇ ਹੋਣ**। ਫਰੀਵੇ ਤੇ ਜਦੋਂ ਤੁਸੀਂ ਕਿਸੇ ਸਾਈਕਲ ਸਵਾਰ ਨੂੰ ਆਉਂਦੇ ਹੋਏ ਜਾਂ ਆਪਣੇ ਕੋਲੋਂ ਲੰਘਦੇ ਵੇਖੋ ਤਾਂ ਹੁਸ਼ਿਆਰ ਹੋ ਜਾਉ।

ਸਾਈਕਲ ਸਵਾਰਾਂ ਲਈ ਮੋੜ



ਵਿਸ਼ੇਸ਼ ਲੇਨਾਂ ਵਾਲੇ ਚੁਰਾਹੇ



## ਨੇਤਰਹੀਣ ਪੈਦਲ ਲੋਕ

ਗਾਈਡ ਕੁੱਤਿਆਂ ਜਾਂ ਚਿੱਟੀ ਸੋਟੀ (ਲਾਲ ਕਿਨਾਰੀ ਵਾਲੀ ਜਾਂ ਉਸ ਦੇ ਬਿਨਾ) ਦੀ ਵਰਤੋਂ ਕਰਨ ਵਾਲੇ ਪੈਦਲ ਲੋਕਾਂ ਨੂੰ ਹਮੇਸ਼ਾ ਰਸਤੇ ਦਾ ਪਹਿਲਾ ਹੱਕ ਦੇਣਾ ਜ਼ਰੂਰੀ ਹੈ। ਇਹ ਪੈਦਲ ਲੋਕ ਕੁਝ ਹੱਦ

ਤਕ ਜਾਂ ਪੂਰੀ ਤਰ੍ਹਾਂ ਆਪਣੀ ਨਜ਼ਰ ਗੁਆ ਚੁਕੇ ਹਨ। ਇਸ ਲਈ, ਕੋਨਿਆਂ ਤੇ ਮੁੜਨ ਲਗਿਆਂ ਜਾਂ ਗੱਡੀ ਪਿੱਛੇ ਕਰਨ ਵੇਲੇ ਇਹਨਾਂ ਦਾ ਖਾਸ ਤੌਰ ਤੇ ਧਿਆਨ ਰਖੋ।

ਨੇਤਰਹੀਣ ਪੈਦਲ ਲੋਕਾਂ ਦੀ ਮਦਦ ਲਈ ਕੁਝ ਸੁਝਾਅ ਹੇਠਾਂ ਦਿੱਤੇ ਗਏ ਹਨ:

- **ਆਪਣੀ ਗੱਡੀ ਪੈਦਲ ਲੰਘਣ ਦੇ ਰਸਤੇ ਤੋਂ ਪੰਜ ਫੁਟ ਤੋਂ ਵੱਧ ਦੂਰੀ ਤੇ ਨਾ ਰੋਕੋ।** ਨੇਤਰਹੀਣ ਪੈਦਲ ਤੁਹਾਡੇ ਇੰਜਨ ਦੀ ਆਵਾਜ਼ ਨੂੰ ਗਾਈਡ ਦੇ ਤੌਰ ਤੇ ਵਰਤਦਾ ਹੈ, ਇਸ ਲਈ ਗੱਡੀ ਨੂੰ ਪੈਦਲ ਪਾਰ ਰਸਤੇ ਦੇ ਕੋਲ ਲਿਆ ਕੇ ਖੜੀ ਕਰੋ ਤਾਂਕਿ ਉਹ ਵਿਅਕਤੀ ਤੁਹਾਨੂੰ ਸੁਣ ਸਕੇ। **ਜ਼ਰੂਰੀ ਨੋਟ:** ਬਿਜਲੀ ਨਾਲ ਚਲਣ ਵਾਲੇ ਅਤੇ ਹਾਇਬ੍ਰਿਡ ਵਾਹਨਾਂ ਦੇ ਡਰਾਈਵਰਾਂ ਨੂੰ ਨੇਤਰਹੀਣ ਪੈਦਲ ਲੋਕਾਂ ਬਾਰੇ ਹੋਰ ਵੀ ਜ਼ਿਆਦਾ ਹੁਸ਼ਿਆਰ ਰਹਿਣ ਦੀ ਲੋੜ ਹੈ ਕਿਉਂਕਿ ਇਹਨਾਂ ਵਾਹਨਾਂ ਵਿੱਚੋਂ ਆਵਾਜ਼ ਲਗਭਗ ਨਾ ਦੇ ਬਰਾਬਰ ਆਉਣ ਦੇ ਕਾਰਨ ਹੋ ਸਕਦਾ ਹੈ ਕਿ ਇਹਨਾਂ ਪੈਦਲ ਲੋਕਾਂ ਨੂੰ ਤੁਹਾਡੀ ਮੌਜੂਦਗੀ ਦਾ ਬਿਲਕੁਲ ਪਤਾ ਨਾ ਹੋਵੇ।
- **ਨੇਤਰਹੀਣ ਪੈਦਲ ਵਿਅਕਤੀ ਨੂੰ ਜ਼ਬਾਨੀ ਹਿਦਾਇਤਾਂ ਨਾ ਦਿਉ।** ਨੇਤਰਹੀਣ ਪੈਦਲ ਸੜਕ ਪਾਰ ਕਰਨ ਦਾ ਫੈਸਲਾ ਕਰਨ ਤੋਂ ਪਹਿਲਾਂ ਟ੍ਰੈਫਿਕ ਦੀਆਂ ਸਾਰੀਆਂ ਆਵਾਜ਼ਾਂ ਨੂੰ ਸੁਣਦਾ ਹੈ।
- **ਨੇਤਰਹੀਣ ਪੈਦਲ ਵਿਅਕਤੀ ਦੇ ਸੜਕ ਪਾਰ ਕਰਨ ਦੀ ਬਹੁਤ ਜ਼ਿਆਦਾ ਦੇਰ ਇੰਤਜ਼ਾਰ ਨਾ ਕਰੋ।** ਜੇ ਉਹ ਵਿਅਕਤੀ ਇੱਕ ਕਦਮ ਪਿੱਛੇ ਵੱਲ ਪੁੱਟਦਾ ਹੈ ਅਤੇ ਆਪਣੀ ਸੋਟੀ ਅੰਦਰ ਕਰ ਲੈਂਦਾ ਹੈ ਤਾਂ ਇਹ ਪੱਕੀ ਨਿਸ਼ਾਨੀ ਹੈ ਕਿ ਤੁਹਾਨੂੰ ਜਾਣਾ ਚਾਹੀਦਾ ਹੈ।
- **ਪਹਿਲਾਂ ਵੇਖੇ ਬਿਨਾ ਲਾਲ ਬੱਤੀ ਤੇ ਸੱਜੇ ਨਾ ਮੁੜੋ।** ਮੋੜ ਲੈਣਾ ਸ਼ੁਰੂ ਕਰਨ ਤੋਂ ਪਹਿਲਾਂ ਵੇਖ ਲਉ ਕਿ ਕੋਈ ਪੈਦਲ ਵਿਅਕਤੀ ਜਾਂ ਦੂਜਾ ਟ੍ਰੈਫਿਕ ਤਾਂ ਉੱਥੇ ਨਹੀਂ ਹੈ।
- **ਸੜਕ ਪਾਰ ਕਰਨ ਦੇ ਸਾਰੇ ਉਹਨਾਂ ਰਸਤਿਆਂ ਤੇ ਗੱਡੀ ਰੋਕੋ ਜਿੱਥੇ ਪੈਦਲ ਲੋਕ ਇੰਤਜ਼ਾਰ ਕਰ ਰਹੇ ਹੋਣ।**
- **ਪੈਦਲ ਪਾਰ ਕਰਨ ਦੇ ਰਸਤੇ ਦੇ ਅੱਧ ਵਿਚਕਾਰ ਗੱਡੀ ਨਾ ਰੋਕੋ।** ਇਸ ਨਾਲ ਨੇਤਰਹੀਣ ਪੈਦਲ ਵਿਅਕਤੀ ਨੂੰ ਤੁਹਾਡੀ ਕਾਰ ਦਾ ਚੱਕਰ ਕੱਟ ਕੇ ਪੈਦਲ ਰਸਤੇ ਤੋਂ ਬਾਹਰ ਟ੍ਰੈਫਿਕ ਵਿੱਚ ਜਾਣਾ ਪਵੇਗਾ।
- **ਕਿਸੇ ਪੈਦਲ ਪਟੜੀ ਦਾ ਰਸਤਾ ਨਾ ਰੋਕੋ।**
- **ਕਿਸੇ ਨੇਤਰਹੀਣ ਵਿਅਕਤੀ ਤੇ ਹੌਰਨ ਨਾ ਵਜਾਉ।** ਨੇਤਰਹੀਣ ਵਿਅਕਤੀ ਨੂੰ ਪਤਾ ਨਹੀਂ ਹੋਵੇਗਾ ਕਿ ਤੁਸੀਂ ਕਿਸ ਉੱਪਰ ਹੌਰਨ ਵਜਾ ਰਹੇ ਹੋ ਅਤੇ ਉਹ ਸ਼ੋਰ ਕਾਰਨ ਡਰ ਸਕਦਾ ਹੈ।

## ਸੜਕ ਤੇ ਕੰਮ ਕਰਨ ਵਾਲੇ ਵਰਕਰ ਅਤੇ ਕੰਮ ਵਾਲੇ ਖੇਤਰ

ਜਿੱਥੇ ਸੜਕ ਦੀ ਮੁਰੰਮਤ ਦਾ ਕੰਮ ਚਲ ਰਿਹਾ ਹੋਵੇ ਉਹਨਾਂ ਥਾਂਵਾਂ ਤੇ ਜ਼ਿਆਦਾ ਧਿਆਨ ਦਿਉ। ਚਿੰਨ੍ਹ ਅਤੇ ਸੁਨੇਹਿਆਂ ਵਾਲੇ ਬੋਰਡ ਤੁਹਾਨੂੰ ਅੱਗੇ ਕੰਮ ਕਰ ਰਹੇ ਵਰਕਰਾਂ, ਹੌਲੀ ਚਲਣ ਵਾਲੇ ਸਾਜ਼-ਸਾਮਾਨ ਅਤੇ ਬੰਦ ਲੇਨਾਂ ਬਾਰੇ ਚੇਤਾਵਨੀ ਦੇਂਦੇ ਹਨ। ਸ਼ੰਕੂ (ਕੋਨ) ਅਤੇ/ਜਾਂ ਡਰੱਮ ਤੁਹਾਨੂੰ ਖੁੱਲ੍ਹੀਆਂ ਲੇਨਾਂ ਦਾ ਰਸਤਾ ਦੱਸਦੇ ਹਨ। ਕੋਨਾਂ ਅਤੇ ਡਰੱਮਾਂ ਨੂੰ ਪਾਰ ਕੀਤੇ ਬਿਨਾ ਘੱਟ ਚੌੜੇ ਰਸਤੇ ਤੇ ਟ੍ਰੈਫਿਕ ਵਿੱਚ ਸ਼ਾਮਲ ਹੋ ਜਾਉ। ਆਪਣੀ ਰਫਤਾਰ ਘੱਟ ਕਰੋ ਅਤੇ ਹਾਈਵੇ ਦੇ ਸਾਜ਼-ਸਾਮਾਨ ਦੇ ਲਈ ਆਪਣੀ ਰਫਤਾਰ ਘੱਟ ਕਰਨ ਜਾਂ ਰੁਕ ਜਾਣ ਲਈ ਤਿਆਰ ਰਹੋ।

ਕੰਮ ਵਾਲੇ ਖੇਤਰਾਂ ਵਿੱਚ ਮੋਟਰ ਡਰਾਈਵਰਾਂ ਦੀਆਂ ਮੌਤਾਂ ਅਤੇ ਸੱਟਾਂ ਦਾ ਸਭ ਤੋਂ ਆਮ ਕਾਰਨ ਪਿੱਛੋਂ ਲਗਣ ਵਾਲੀਆਂ ਟੱਕਰਾਂ ਹਨ। **ਆਪਣੀ ਅਤੇ ਆਪਣੀਆਂ ਸਵਾਰੀਆਂ ਦੀ ਸੁਰੱਖਿਆ ਲਈ** ਇਹ ਗੱਲਾਂ ਯਾਦ ਰੱਖੋ: **"ਕੋਨਾਂ ਵਾਲੇ ਖੇਤਰ"** ਵਿੱਚ ਰਫਤਾਰ ਘੱਟ ਕਰਨਾ, ਗੱਡੀਆਂ ਵਿਚਕਾਰ ਜ਼ਿਆਦਾ ਦੂਰੀ ਰੱਖਣਾ, ਟ੍ਰੈਫਿਕ ਵਿੱਚ ਛੇਤੀ ਰੱਲਣਾ, ਅਚਾਨਕ ਗੱਡੀ ਹੌਲੀ ਕਰਨ ਜਾਂ ਰੁਕਣ ਲਈ ਤਿਆਰ ਰਹਿਣਾ, ਅੰਤਮ ਘੜੀ ਵਿੱਚ ਲੇਨਾਂ ਬਦਲਣ ਵਾਲੇ ਡਰਾਈਵਰਾਂ ਤੋਂ ਹੁਸ਼ਿਆਰ ਰਹਿਣਾ ਅਤੇ ਟੈਲੀਫੋਨ ਦੀ ਵਰਤੋਂ ਨਾ ਕਰਨਾ।




ਆਪਣੀ ਨਜ਼ਰ ਸੜਕ ਅਤੇ ਅੱਗੇ ਚਲ ਰਹੀਆਂ ਗੱਡੀਆਂ ਤੇ ਰੱਖੋ। ਸੜਕ ਤੇ ਚਲ ਰਹੇ ਕੰਮ ਨੂੰ ਵੇਖਣ ਲਈ ਨਾ ਰੁਕੋ।



ਵਰਕਰਾਂ ਦੁਆਰਾ ਕੀਤੇ ਵਿਸ਼ੇਸ਼ ਇਸ਼ਾਰਿਆਂ ਅਤੇ ਉਹਨਾਂ ਦੀਆਂ ਹਿਦਾਇਤਾਂ ਦੀ ਪਾਲਣਾ ਕਰੋ।

ਤੁਹਾਡੀ ਆਪਣੀ ਸੁਰੱਖਿਆ ਅਤੇ ਸੜਕ ਤੇ ਕੰਮ ਕਰਨ ਵਾਲੇ ਵਰਕਰਾਂ ਦੀ ਸੁਰੱਖਿਆ ਲਈ ਲਾਜ਼ਮੀ ਹੈ ਕਿ ਤੁਸੀਂ ਹਾਈਵੇ ਦੇ ਕੰਮ ਵਾਲੇ ਖੇਤਰਾਂ ਵਿੱਚ ਗੱਡੀ ਧਿਆਨ ਨਾਲ ਚਲਾਉ। **"ਕੋਨਾਂ ਵਾਲੇ ਖੇਤਰ ਵਿਚ ਰਫਤਾਰ ਘੱਟ ਕਰਨਾ"** (Slow for the Cone Zone) ਨਾ ਭੁੱਲੋ।

## ਦੁਗਣੇ ਜੁਰਮਾਨੇ ਵਾਲੇ ਖੇਤਰ

ਜ਼ਿਆਦਾ ਦੁਰਘਟਨਾਵਾਂ, ਸੱਟਾਂ ਅਤੇ ਮੌਤਾਂ ਦੇ ਕਾਰਨ ਕੁਝ ਸੜਕਾਂ ਨੂੰ "ਵਾਧੂ ਸੁਰੱਖਿਆ – ਦੁਗਣੇ ਜੁਰਮਾਨੇ ਵਾਲੇ ਖੇਤਰ" ਬਣਾ ਦਿੱਤਾ ਗਿਆ ਹੈ। ਇਹਨਾਂ ਇਲਾਕਿਆਂ ਵਿੱਚ ਅਤੇ ਨਾਲ ਹੀ ਹਾਈਵੇ ਦੇ ਉਨਾਂ ਖ਼ੇਤਰਾਂ ਵਿੱਚ ਜਿੱਥੇ ਸੜਕ ਦੀ ਉਸਾਰੀ ਜਾਂ ਦੇਖ ਰੇਖ ਦਾ ਕੰਮ ਚਲ ਰਿਹਾ ਹੋਵੇ ਅਤੇ ਵਰਕਰ ਮੌਜੂਦ ਹੋਣ, ਜੁਰਮਾਨੇ ਦੀ ਰਕਮ ਦੁਗਣੀ ਕਰ ਦਿੱਤੀ ਗਈ ਹੈ। (VC §42010)

## ਪਰ੍ਹੇ ਹਟੋ ਅਤੇ ਗੱਡੀ ਹੌਲੀ ਕਰੋ

ਜੇ ਡਰਾਈਵਰ ਕਿਸੇ ਸਟੇਟ ਹਾਈਵੇ ਜਾਂ ਫਰੀਵੇ ਤੇ ਬਿਪਤਾ ਦੀ ਕੋਈ ਸਥਿਤੀ ਵੇਖਦੇ ਹਨ ਤਾਂ ਉਹਨਾਂ ਲਈ ਜ਼ਰੂਰੀ ਹੈ ਕਿ ਉਹ ਪਰ੍ਹੇ ਹਟ ਜਾਣ ਅਤੇ ਗੱਡੀ ਹੌਲੀ ਕਰ ਲੈਣ। ਇਸ ਕਾਨੂੰਨ ਦਾ ਉਦੇਸ਼ ਫੱਸੇ ਹੋਏ ਜਾਂ ਘਾਇਲ ਮੋਟਰ ਸਵਾਰਾਂ ਦੀ ਮਦਦ ਕਰਨ ਵਾਲੇ ਪੁਲਿਸ ਅਫਸਰਾਂ, ਟੋਅ ਕਰਨ ਵਾਲੇ ਟਰੱਕਾਂ ਦੇ ਡਰਾਈਵਰਾਂ, ਡਾਕਟਰੀ ਸਹਾਇਤਾ ਕਰਨ ਵਾਲੇ ਲੋਕਾਂ ਅਤੇ ਬਿਪਤਾ ਨਾਲ ਜੁੜੇ ਦੂਜੇ ਲੋਕਾਂ ਦੀਆਂ ਮੌਤਾਂ ਨੂੰ ਘੱਟ ਕਰਨਾ ਹੈ। ਜੇ ਲੇਨ ਬਦਲਣੀ ਪੈਂਦੀ ਹੈ ਤਾਂ ਸਾਵਧਾਨੀ ਵਰਤੋ।

## ਖਤਰਨਾਕ ਸਾਮਾਨ ਵਾਲੀਆਂ ਗੱਡੀਆਂ

ਤਾਸ਼ ਦੀ ਇੱਟ ਦੀ ਸ਼ਕਲ ਦੇ ਚਿੰਨ੍ਹਾਂ ਦਾ ਮਤਲਬ ਹੈ ਕਿ ਟਰੱਕ ਵਿੱਚ ਮੌਜੂਦ ਸਾਮਾਨ ਖਤਰਨਾਕ (ਗੈਸ, ਬਾਰੂਦ ਆਦਿ) ਹੋ ਸਕਦਾ ਹੈ। CHP ਜਾਂ ਅੱਗ ਬੁਝਾਉਣ ਵਾਲੇ ਵਿਭਾਗਾਂ ਦੇ ਅਫਸਰਾਂ ਨੂੰ ਪਤਾ ਹੈ ਕਿ ਜੇ ਇਹ ਸਾਮਾਨ ਅਚਾਨਕ ਡਿੱਗ ਪਵੇ ਜਾਂ ਡੁੱਲ੍ਹ ਜਾਵੇ ਤਾਂ ਕੀ ਕਰਨਾ ਹੈ। ਜਿਨ੍ਹਾਂ ਗੱਡੀਆਂ ਤੇ ਇਹੋ ਜਿਹੇ ਚਿੰਨ੍ਹ ਬਣੇ ਹੁੰਦੇ ਹਨ ਉਹਨਾਂ ਲਈ ਰੇਲਵੇ ਲਾਈਨਾਂ ਨੂੰ ਪਾਰ ਕਰਨ ਤੋਂ ਪਹਿਲਾਂ ਰੁਕਣਾ ਜ਼ਰੂਰੀ ਹੈ।

ਖਤਰਨਾਕ ਸਾਮਾਨ ਲਈ ਪਲੈਕਰਡ




# ਪਾਰਕਿੰਗ

## ਪਹਾੜੀ ਤੇ ਪਾਰਕਿੰਗ

ਜਦੋਂ ਤੁਸੀਂ ਗੱਡੀ ਪਾਰਕ ਕਰੋ:

- ਜੇ ਤੁਸੀਂ ਢਲਾਣ ਤੇ ਗੱਡੀ ਖੜੀ ਕਰਦੇ ਹੋ ਤਾਂ ਪਹੀਇਆਂ ਨੂੰ ਮੋੜ ਦਿਉ ਤਾਂਕਿ ਜੇ ਬ੍ਰੇਕਾਂ ਫੇਲ੍ਹ ਹੋ ਜਾਣ ਤਾਂ ਕਾਰ ਰਿੜ੍ਹ ਕੇ ਸੜਕ ਤੇ ਨਾ ਚਲੀ ਜਾਵੇ।
- ਜੇ ਗੱਡੀ ਦਾ ਮੂੰਹ ਉਤਰਾਈ ਵੱਲ ਹੈ, ਤਾਂ ਆਪਣੇ ਅਗਲੇ ਪਹੀਇਆਂ ਨੂੰ ਸੜਕ ਦੇ ਕਿਨਾਰੇ (ਕਰਬ) ਵੱਲ ਮੋੜੋ। ਪਾਰਕਿੰਗ ਬ੍ਰੇਕਾਂ ਲਗਾ ਦਿਉ।
- ਜੇ ਗੱਡੀ ਦਾ ਮੂੰਹ ਚੜ੍ਹਾਈ ਵੱਲ ਹੈ ਤਾਂ ਆਪਣੇ ਅਗਲੇ ਪਹੀਇਆਂ ਨੂੰ ਕਰਬ ਤੋਂ ਉਲਟੀ ਦਿਸ਼ਾ ਵਿੱਚ ਮੋੜ ਦਿਉ ਅਤੇ ਆਪਣੀ ਗੱਡੀ ਨੂੰ ਕੁਝ ਇੰਚ ਪਿਛੇ ਰਿੜ੍ਹਣ ਦਿਉ। ਪਹੀਇਆ ਹਲਕਾ ਜਿਹਾ ਕਰਬ ਨਾਲ ਲਗਣਾ ਚਾਹੀਦਾ ਹੈ। ਪਾਰਕਿੰਗ ਬ੍ਰੇਕਾਂ ਲਗਾ ਦਿਉ।
- ਜੇ ਗੱਡੀ ਦਾ ਮੂੰਹ ਚੜ੍ਹਾਈ ਵੱਲ ਜਾਂ ਉਤਰਾਈ ਵੱਲ ਹੈ ਅਤੇ ਉੱਥੇ ਕੋਈ ਕਰਬ ਨਹੀਂ ਹੈ, ਤਾਂ ਪਹੀਇਆਂ ਨੂੰ ਇੰਜ ਮੋੜੋ ਕਿ ਜੇ ਬ੍ਰੇਕਾਂ ਫੇਲ੍ਹ ਹੋ ਜਾਣ ਤਾਂ ਗੱਡੀ ਰਿੜ੍ਹ ਕੇ ਸੜਕ ਦੇ ਮੱਧ ਵੱਲ ਨਾ ਜਾਵੇ।

ਪਾਰਕਿੰਗ ਬ੍ਰੇਕਾਂ ਨੂੰ ਹਮੇਸ਼ਾ ਲਗਾ ਕੇ ਰਖੋ ਅਤੇ ਗੱਡੀ ਨੂੰ ਗਿਅਰ ਵਿੱਚ ਜਾਂ "ਪਾਰਕ" ਪੁਜ਼ੀਸ਼ਨ ਵਿੱਚ ਛੱਡੋ।



ਉਤਰਾਈ ਵੱਲ ਮੂੰਹ | ਚੜ੍ਹਾਈ ਵੱਲ ਮੂੰਹ | ਬਿਨਾ ਕਰਬ ਚੜ੍ਹਾਈ ਜਾਂ ਉਤਰਾਈ

## ਸੜਕ ਦੇ ਰੰਗਦਾਰ ਕਿਨਾਰੇ (ਕਰਬ) ਕੋਲ ਗੱਡੀ ਪਾਰਕ ਕਰਨਾ

ਰੰਗਦਾਰ ਪੇਂਟ ਕੀਤੇ ਹੋਏ ਕਰਬਾਂ ਲਈ ਹੇਠਲੇ ਵਿਸ਼ੇਸ਼ ਪਾਰਕਿੰਗ ਨੇਮ ਹਨ:

**ਚਿੱਟਾ:** ਸਿਰਫ ਉੱਨੀ ਦੇਰ ਲਈ ਰੁਕਿਆ ਜਾ ਸਕਦਾ ਹੈ ਜਿਸ ਵਿੱਚ ਯਾਤਰੀਆਂ ਅਤੇ ਡਾਕ ਨੂੰ ਚੜ੍ਹਾਇਆ ਜਾਂ ਉਤਾਰਿਆ ਜਾ ਸਕੇ।

**ਹਰਾ:** ਸੀਮਤ ਸਮੇਂ ਲਈ ਪਾਰਕ ਕਰੋ। ਹਰੇ ਖੇਤਰ ਦੇ ਨੇੜੇ ਕਰਬ ਦੇ ਉੱਪਰ ਪੇਂਟ ਕੀਤੇ ਹੋਏ ਚਿੰਨ੍ਹ ਜਾਂ ਸਮੇਂ ਦੀ ਤਲਾਸ਼ ਕਰੋ।

**ਪੀਲਾ:** ਮਾਲ ਜਾਂ ਯਾਤਰੀਆਂ ਨੂੰ ਚੜ੍ਹਾਉਣ-ਉਤਰਾਉਣ ਲਈ ਲਿਖੇ ਹੋਏ ਸਮੇਂ ਤੋਂ ਵੱਧ ਨਾ ਰੁਕੋ। ਆਮ ਤੌਰ ਤੇ ਗੈਰ-ਵਿਵਸਾਇਕ ਗੱਡੀਆਂ ਦੇ ਡਰਾਈਵਰਾਂ ਲਈ ਗੱਡੀ ਦੇ ਕੋਲ ਰਹਿਣਾ ਜ਼ਰੂਰੀ ਹੁੰਦਾ ਹੈ।

**ਲਾਲ:** ਰੁਕਣਾ, ਠਹਿਰਣਾ ਜਾਂ ਪਾਰਕ ਕਰਨਾ ਮਨ੍ਹਾ ਹੈ। (ਬਸਾਂ ਲਈ ਬਣੇ ਲਾਲ ਖੇਤਰ ਵਿੱਚ ਬੱਸਾਂ ਰੁਕ ਸਕਦੀਆਂ ਹਨ।)






**ਨੀਲਾ:** ਸਿਰਫ ਅਜੇਹੇ ਵਿਕਲਾਂਗ ਵਿਅਕਤੀਆਂ ਲਈ ਪਾਰਕਿੰਗ ਦੀ ਇਜਾਜ਼ਤ ਹੈ ਜੋ ਪਲੈਕਰਡ ਜਾਂ ਵਿਕਲਾਂਗ ਵਿਅਕਤੀ ਜਾਂ ਵਿਕਲਾਂਗ ਵੈਟਰਨ ਦੀ ਲਾਈਸੈਂਸ ਪਲੇਟ ਪਰਦਰਸ਼ਤ ਕਰਦੇ ਹੋਣ। ਪਲੈਕਰਡ ਜਾਂ ਸਪੈਸ਼ਲ ਲਾਈਸੈਂਸ ਪਲੇਟ ਵਾਲੇ ਵਿਕਲਾਂਗ ਲੋਕ ਵਿਸ਼ੇਸ਼ ਇਲਾਕਿਆਂ ਵਿੱਚ ਆਪਣੀ ਗੱਡੀ ਕਿੰਨੇ ਵੀ ਸਮੇਂ ਲਈ ਖੜੀ ਕਰ ਸਕਦੇ ਹਨ, ਭਾਵੇਂ ਉੱਥੇ ਸਮੇਂ ਦੀਆਂ ਜੋ ਵੀ ਬੰਦਸ਼ਾਂ ਹੋਣ। ਕੋਈ ਹੋਰ ਉੱਥੇ ਆਪਣੀ ਗੱਡੀ ਖੜੀ ਨਹੀਂ ਕਰ ਸਕਦਾ।

ਵਿਕਲਾਂਗ ਪਾਰਕਿੰਗ ਦੀ ਥਾਂ ਦੇ ਨਾਲ **ਜੰਗਲੇ ਵਾਂਗ ਪੇਂਟ ਕੀਤੇ ਖੇਤਰ ਵਿੱਚ ਪਾਰਕਿੰਗ ਮਨ੍ਹਾ ਹੈ।** ਯੋਗ ਵਿਅਕਤੀ DMV ਦੇ ਕਿਸੇ ਵੀ ਦਫਤਰ ਵਿੱਚ ਪਾਰਕਿੰਗ ਪਲੈਕਰਡ ਜਾਂ ਸਪੈਸ਼ਲ ਪਲੇਟਾਂ ਲਈ ਅਰਜ਼ੀ ਦੇ ਸਕਦੇ ਹਨ। ਜਿਨ੍ਹਾਂ ਲੋਕਾਂ ਕੋਲ ਵਿਕਲਾਂਗ ਵਿਅਕਤੀ ਜਾਂ ਵਿਕਲਾਂਗ ਵੈਟਰਨ ਦੀਆਂ ਲਾਈਸੈਂਸ ਪਲੇਟਾਂ ਹੋਣਗੀਆਂ ਉਹਨਾਂ ਨੂੰ ਪੱਛਾਣ ਪੱਤਰ ਜਾਰੀ ਕੀਤੇ ਜਾਣਗੇ।

ਜੰਗਲੇ ਵਾਂਗ ਪੇਂਟ ਕੀਤੇ ਚਿੰਨ੍ਹ ਦਾ ਉਦਾਹਰਨ



**ਨੋਟ:** ਜੇ ਪਲੈਕਰਡ ਦੀ ਦੁਰਵਰਤੋਂ ਕੀਤੀ ਜਾਂਦੀ ਹੈ ਤਾਂ ਵਿਸ਼ੇਸ਼ ਪਾਰਕਿੰਗ ਸੁਵਿਧਾਵਾਂ ਬੰਦ ਕਰ ਦਿੱਤੀਆਂ ਜਾਣਗੀਆਂ। ਨਾਲ ਹੀ, ਇਹ ਇੱਕ ਗੰਭੀਰ ਜੁਰਮ ਹੈ ਜਿਸਦੀ ਸਜ਼ਾ $1000 ਤਕ ਦਾ ਜੁਰਮਾਨਾ, ਕਾਉਂਟੀ ਜੇਲ੍ਹ ਵਿੱਚ ਛੇ ਮਹੀਨੇ ਤਕ ਦੀ ਕੈਦ ਦੀ ਸਜ਼ਾ ਜਾਂ ਦੋਨੋਂ ਹੋ ਸਕਦੇ ਹਨ।

ਪਲੈਕਰਡ ਦੀ ਦੁਰਵਰਤੋਂ - ਕੁਝ ਉਦਾਹਰਨ:

- ਪਲੈਕਰਡ ਦੇ ਗੁੰਮ ਜਾਂ ਚੋਰੀ ਹੋਣ ਦੀ ਸੂਚਨਾ ਦੇਣ ਦੇ ਬਾਅਦ ਉਸਦੀ ਵਰਤੋਂ ਕਰਨਾ (ਸੂਚਨਾ ਦੇਣ ਦੇ ਬਾਅਦ ਉਹ ਪਲੈਕਾਰਡ ਉਸ ਵਿਅਕਤੀ ਨੂੰ ਮਿਲ ਜਾਂਦਾ ਹੈ ਅਤੇ ਉਹ ਉਸਦੀ ਵਰਤੋਂ ਕਰਨਾ ਜਾਰੀ ਰੱਖਦਾ ਹੈ)
- ਆਪਣਾ ਪਲੈਕਰਡ ਕਿਸੇ ਦੋਸਤ ਜਾਂ ਪਰਿਵਾਰ ਦੇ ਮੈਂਬਰ (ਭਾਵੇਂ ਉਹ ਵਿਕਲਾਂਗ ਹੈ ਜਾਂ ਨਹੀਂ) ਨੂੰ ਵਰਤੋਂ ਲਈ ਦੇਣਾ
- ਪਤੀ ਅਤੇ ਪਤਨੀ ਦੁਆਰਾ ਆਪਣੇ ਪਲੈਕਰਡਾਂ ਦੀ ਅਦਲਾ-ਬਦਲੀ ਕਰਨਾ (ਬਿਨਾ ਇਹ ਸਮਝੇ ਕਿ ਕੋਈ ਵੀ ਪਲੈਕਰਡ ਕਿਸੇ ਇੱਕ ਵਿਅਕਤੀ ਨੂੰ ਦਿੱਤਾ ਜਾਂਦਾ ਹੈ)
- ਕਿਸੇ ਪਲੈਕਰਡ ਦੀ ਵਰਤੋਂ ਕਰਨਾ ਜਦੋਂ ਉਹ ਵਿਅਕਤੀ ਤੁਹਾਡੇ ਨਾਲ ਨਹੀਂ ਹੈ ਜਿਸਨੂੰ ਇਹ ਪਲੈਕਰਡ ਜਾਰੀ ਕੀਤਾ ਗਿਆ ਸੀ (ਵਿਕਲਾਂਗ

ਬੱਚਾ, ਪਰਿਵਾਰ ਦਾ ਮੈਂਬਰ, ਮ੍ਰਿਤ ਵਿਅਕਤੀ, ਆਦਿ)

## ਗੈਰਕਾਨੂੰਨੀ ਪਾਰਕਿੰਗ

ਹੇਠਲੀਆਂ ਥਾਂਵਾਂ ਤੇ ਆਪਣੀ ਗੱਡੀ ਕਦੇ ਨਾ ਪਾਰਕ ਕਰੋ ਜਾਂ ਛੱਡੋ:

- ਜਿੱਥੇ "No Parking" (ਪਾਰਕਿੰਗ ਮਨ੍ਹਾ ਹੈ) ਲਿਖਿਆ ਹੋਵੇ।
- ਪੈਦਲ ਪਾਰ ਕਰਨ ਦੇ ਰਸਤੇ ਤੇ (ਭਾਵੇਂ ਉੱਥੇ ਨਿਸ਼ਾਨ ਬਣੇ ਹੋਣ ਜਾਂ ਨਹੀਂ), ਸੜਕ ਦੇ ਕਿਨਾਰੇ ਪੈਦਲ ਚਲਣ ਦੇ ਰਸਤੇ ਤੇ ਜਾਂ ਡਰਾਈਵ-ਵੇ ਦੇ ਸਾਮ੍ਹਣੇ।
- ਵਿਕਲਾਂਗ ਲੋਕਾਂ ਲਈ ਸੜਕ ਦੇ ਕਿਨਾਰੇ ਬਣੇ ਢਲਾਣ (ਰੈਂਪ) ਤੋਂ ਤਿੰਨ ਫੁਟ ਤੋਂ ਘੱਟ ਦੂਰੀ ਤੇ, **ਜਾਂ** ਕਿਸੇ ਸੜਕ ਦੇ ਕਿਨਾਰੇ (ਕਰਬ) ਦੇ ਸਾਮ੍ਹਣੇ ਅਜੇਹੀ ਥਾਂ ਤੇ ਜਿੱਥੋਂ ਵ੍ਹੀਲਚੇਅਰ ਨੇ ਪਟੜੀ ਦੇ ਉੱਪਰ ਚੜ੍ਹਨਾ ਹੋਵੇ।
- ਵਿਕਲਾਂਗ ਲੋਕਾਂ ਲਈ ਬਣੀ ਪਾਰਕਿੰਗ ਥਾਂ ਵਿੱਚ, **ਸਿਵਾਏ** ਉਹਨਾਂ ਲੋਕਾਂ ਦੇ ਜੋ ਵਿਕਲਾਂਗ ਹਨ ਅਤੇ ਜਿਨ੍ਹਾਂ ਦੀ ਗੱਡੀ ਤੇ ਪਲੈਕਰਡ ਜਾਂ ਸਪੈਸ਼ਲ ਪਲੇਟਾਂ ਲਗੀਆਂ ਹੋਣ।
- ਵਿਕਲਾਂਗ ਲੋਕਾਂ ਲਈ ਪਾਰਕਿੰਗ ਦੀ ਥਾਂ ਦੇ ਗੁਆਂਢ ਵਿੱਚ ਜੇ ਉਸ ਵਿੱਚ ਜੰਗਲਾ ਪੇਂਟ ਕੀਤਾ ਹੋਵੇ।(VC §22507.8)
- ਅਜੇਹੀ ਥਾਂ ਤੇ ਜਿਹੜੀ ਖਾਸ ਤੌਰ ਤੇ ਸਿਰਫ ਜ਼ੀਰੋ ਪਰਦੂਸ਼ਨ ਵਾਲੀਆਂ ਗੱਡੀਆਂ, ਜਿਨ੍ਹਾਂ ਉੱਪਰ ਪੱਛਾਣ ਲਈ ਡੀਕੈਲ (ਸਟਿੱਕਰ) ਲਗਿਆ ਹੋਵੇ, ਦੀ ਪਾਰਕਿੰਗ ਜਾਂ ਗੈਸ ਆਦਿ ਲੈਣ ਲਈ ਬਣਾਈ ਗਈ ਹੋਵੇ।
- ਕਿਸੇ ਸੁਰੰਗ ਵਿੱਚ ਜਾਂ ਪੁਲ ਦੇ ਉੱਪਰ, ਸਿਵਾਏ ਉਹਨਾਂ ਥਾਂਵਾਂ ਦੇ ਜਿੱਥੇ ਇਸ ਦੀ ਇਜਾਜ਼ਤ ਦੇ ਚਿੰਨ੍ਹ ਲਗੇ ਹੋਣ।
- ਅੱਗ ਬੁਝਾਉਣ ਲਈ ਪਾਣੀ ਦੇ ਵੱਡੇ ਨਲ ਜਾਂ ਫਾਇਰ ਸਟੇਸ਼ਨ ਦੇ ਡਰਾਈਵ-ਵੇ ਤੋਂ 15 ਫੁਟ ਤੋਂ ਘੱਟ ਦੂਰੀ ਤੇ।
- ਰੇਲਵੇ ਲਾਈਨ ਤੇ ਜਾਂ ਉਸ ਤੋਂ 7½ ਫੁਟ ਤੋਂ ਘੱਟ ਦੂਰੀ ਤੇ।
- ਸੁਰੱਖਿਆ ਖੇਤਰ ਅਤੇ ਪਟੜੀ ਦੇ ਕਿਨਾਰੇ (ਕਰਬ) ਦੇ ਵਿਚਕਾਰ।
- "ਡੱਬਲ ਪਾਰਕ ਕੀਤੀ ਹੋਈ" (ਸੜਕ ਤੇ ਪਾਰਕ ਕਰਨਾ ਜਦੋਂ ਸੜਕ ਦੇ ਕਿਨਾਰੇ ਪਾਰਕਿੰਗ ਦੀਆਂ ਸਾਰੀਆਂ ਕਾਨੂੰਨਨ ਸਹੀ ਥਾਂਵਾਂ ਭਰੀਆਂ ਹੋਣ)।
- ਸੜਕ ਦੇ ਗਲਤ ਪਾਸੇ।
- ਲਾਲ ਕਰਬ ਦੇ ਕੋਲ।
- ਫਰੀਵੇ ਦੇ ਉੱਪਰ, ਸਿਵਾਏ ਜਦੋਂ:
  - ਕੋਈ ਐਮਰਜੈਂਸੀ ਹੋਵੇ, ਜਾਂ
  - ਕੋਈ ਅਫਸਰ ਜਾਂ ਵਿਉਂਤ ਰੁਕਣ ਲਈ ਆਖੇ, ਜਾਂ
  - ਕਿਸੇ ਥਾਂ ਤੇ ਰੁਕਣ ਦੀ ਖਾਸ ਇਜਾਜ਼ਤ ਹੋਵੇ। ਜੇ ਕੋਈ ਗੱਡੀ (ਜੇ ਖਰਾਬ ਹੋ ਗਈ ਹੈ ਤਾਂ ਵੀ) ਫਰੀਵੇ ਤੇ ਚਾਰ ਘੰਟੇ ਤੋਂ ਵੱਧ ਸਮੇਂ ਲਈ ਰੋਕੀ ਜਾਂਦੀ ਹੈ, ਪਾਰਕ ਕੀਤੀ ਜਾਂਦੀ ਹੈ ਜਾਂ ਛੱਡੀ ਜਾਂਦੀ ਹੈ ਤਾਂ ਉਸਨੂੰ ਹਟਾਇਆ ਜਾ ਸਕਦਾ ਹੈ। (VC §22651[f])

**ਨੋਟ:** ਜੇ ਤੁਹਾਡੇ ਲਈ ਕਿਸੇ ਹਾਈਵੇ ਤੇ ਰੁਕਣਾ ਜ਼ਰੂਰੀ ਹੋ ਜਾਂਦਾ ਹੈ ਤਾਂ ਗੱਡੀ ਨੂੰ ਪੱਕੇ ਰਾਹ ਤੋਂ ਪੂਰੀ ਤਰ੍ਹਾਂ ਹਟਾ ਕੇ ਪਾਰਕ ਕਰ ਦਿਉ ਅਤੇ ਜਦੋਂ ਤੀਕਰ ਕੋਈ ਮਦਦ ਨਹੀਂ ਆਉਂਦੀ ਗੱਡੀ ਦੇ ਅੰਦਰ ਬੈਠ ਜਾਉ ਅਤੇ ਉਸਦੇ ਦਰਵਾਜ਼ੇ ਤਾਲਾਬੰਦ ਕਰ ਲਉ। ਇੰਨੀ ਖਾਲੀ ਥਾਂ ਛੱਡ ਦਿਉ ਕਿ ਦੂਜੀਆਂ ਗੱਡੀਆਂ ਆਰਾਮ ਨਾਲ ਲੰਘ ਸਕਣ। ਹਰ ਦਿਸ਼ਾ ਵਿੱਚ ਤੁਹਾਡੀ ਗੱਡੀ ਘੱਟੋ-ਘੱਟ 200 ਫੁਟ ਦੀ ਦੂਰੀ ਤੋਂ ਨਜ਼ਰ ਆਉਣੀ ਚਾਹੀਦੀ ਹੇ।

## ਵਿਸ਼ੇਸ਼ ਪਾਰਕਿੰਗ ਨੇਮ

- ਜਦੋਂ ਤੁਸੀਂ ਆਪਣੀ ਗੱਡੀ ਪੱਧਰੀ ਸੜਕ ਦੇ ਕਿਨਾਰੇ (ਕਰਬ) ਦੇ ਨਾਲ ਨਾਲ ਖੜੀ ਕਰਦੇ ਹੋ ਤਾਂ ਗੱਡੀ ਦੇ ਅਗਲੇ ਅਤੇ ਪਿਛਲੇ ਪਹੀਏ ਸਮਾਂਤਰ ਅਤੇ ਕਰਬ ਤੋਂ 18 ਇੰਚ ਤੋਂ ਘੱਟ ਦੂਰੀ ਤੇ ਹੋਣੇ ਚਾਹੀਦੇ ਹਨ। ਜੇ ਕਰਬ ਨਹੀਂ ਹੈ ਤਾਂ ਗੱਡੀ ਨੂੰ ਸੜਕ ਦੇ ਸਮਾਨਾਂਤਰ ਖੜੀ ਕਰੋ।
- ਹਮੇਸ਼ਾ ਗੱਡੀ ਵਿੱਚੋਂ ਬਾਹਰ ਤਾਂ ਹੀ ਨਿਕਲੋ ਜਦੋਂ ਤੁਸੀਂ ਇੰਜਨ ਬੰਦ ਕਰ ਦਿੱਤਾ ਹੋਵੇ ਅਤੇ ਪਾਰਕਿੰਗ ਬ੍ਰੇਕ ਲਗਾ ਦਿੱਤੀ ਹੋਵੇ।
- ਡਰਾਈਵਰ ਦੇ ਪਾਸੇ ਵਾਲੇ ਦਰਵਾਜ਼ੇ ਤਾਂ ਹੀ ਖੋਲ੍ਹੋ ਜਦੋਂ ਅਜੇਹਾ ਕਰਨਾ ਸੁਰੱਖਿਅਤ ਹੋਵੇ ਅਤੇ ਤੁਸੀਂ ਟ੍ਰੈਫਿਕ ਦੇ ਰਸਤੇ ਵਿੱਚ ਰੁਕਾਵਟ ਨਾ ਪਾ ਰਹੇ ਹੋਵੋ। ਕੋਲੋਂ ਲੰਘਣ ਵਾਲੇ ਸਾਈਕਲ

ਅਤੇ ਮੋਟਰਸਾਈਕਲ ਸਵਾਰਾਂ ਦਾ ਧਿਆਨ ਰਖੋ। ਦਰਵਾਜ਼ਾ ਸਿਰਫ ਉਨੀ ਦੇਰ ਖੁੱਲ੍ਹਾ ਰਖੋ ਜਿੰਨੀ ਦੇਰ ਜ਼ਰੂਰੀ ਹੋਵੇ।

## ਗੱਡੀ ਚਲਾਉਣ ਬਾਰੇ ਕੁਝ ਜ਼ਰੂਰੀ ਮਸ਼ਵਰੇ

### ਟ੍ਰੈਫਿਕ ਦੀ ਭੀੜ ਦਾ ਮੁਕਾਬਲਾ

"ਕੈਲੀਫੋਰਨੀਆ ਟ੍ਰੈਫਿਕ ਸੁਰੱਖਿਆ ਆਫਿਸ" (OTS) ਦੇ ਮੁਤਾਬਕ ਗੱਡੀ ਚਲਾਉਣ ਦੀਆਂ ਤੁਹਾਡੀਆਂ ਆਦਤਾਂ ਵਿੱਚ ਮਾਮੂਲੀ ਤਬਦੀਲੀਆਂ ਨਾਲ ਟ੍ਰੈਫਿਕ ਦੇ ਲਗਾਤਾਰ ਜਾਮ ਨੂੰ ਘੱਟ ਕਰਨ ਵਿੱਚ ਮਦਦ ਮਿਲ ਸਕਦੀ ਹੈ।

ਗੱਡੀ ਚਲਾਉਣ ਦੇ ਦੌਰਾਨ ਇਹਨਾਂ ਕੰਮਾਂ ਤੋਂ ਗੁਰੇਜ਼ ਕਰੋ:

- ਤਮਾਸ਼ਬੀਨੀ: ਦੁਰਘਟਨਾਵਾਂ ਜਾਂ ਕਿਸੇ ਵੀ ਗੈਰਮਾਮੂਲੀ ਚੀਜ਼ ਨੂੰ ਵੇਖਣ ਲਈ ਗੱਡੀ ਨੂੰ ਹੌਲੀ ਕਰਨਾ।
- ਪਿੱਛਲੱਗੂ ਬਣਨਾ – ਗੱਡੀ ਦੇ ਪਿੱਛੇ ਬਹੁਤ ਨੇੜੇ ਚਲਣਾ।
- ਬਿਨਾ ਕਿਸੇ ਲੋੜ ਦੇ ਲੇਨਾਂ ਬਦਲਣਾ – ਪੂਰਾ ਸਮਾਂ ਫਰੀਵੇ ਦੀ ਇੱਕ ਲੇਨ ਵਿੱਚੋਂ ਦੂਜੀ ਲੇਨ ਵਿੱਚ ਜਾਣਾ।
- ਬੇਧਿਆਨੀ – ਚੀਜ਼ਾਂ ਖਾਣਾ, ਸਜਣਾ-ਸਵਰਨਾ, ਸੈਲੂਲਰ ਫੋਨ ਤੇ ਗੱਲਾਂ ਕਰਨਾ, ਫੋਨ ਤੇ ਸੁਨੇਹੇ ਭੇਜਣਾ ਅਤੇ ਅਖਬਾਰ ਪੜ੍ਹਨਾ ਆਦਿ।
- ਗੱਡੀ ਦੀ ਖਰਾਬ ਦੇਖਭਾਲ – ਫਰੀਵੇ ਤੇ ਗੱਡੀ ਵਿੱਚ ਖਰਾਬੀ ਆਉਣਾ ਜਾਂ ਰੁਕ ਜਾਣਾ ਜਾਂ ਗੈਸ ਆਦਿ ਖਤਮ ਹੋ ਜਾਣਾ।

### ਸੜਕ ਤੇ ਗੁੱਸੇ ਨੂੰ ਕਾਬੂ ਵਿੱਚ ਰਖਣਾ

ਸੜਕ ਤੇ ਕਈ ਵਾਰੀ ਡਰਾਈਵਰ ਆਪਸ ਵਿੱਚ ਗੁੱਸੇ ਵਿੱਚ "ਤੂ-ਤੂ-ਮੈਂ-ਮੈਂ" ਕਰਦੇ ਹਨ। ਸੜਕ ਤੇ ਗੁੱਸੇ ਵਾਲੀ ਸਥਿਤੀ ਤੋਂ ਬਚਣ ਲਈ ਕੁਝ ਮਸ਼ਵਰੇ ਇਹ ਹਨ:

- ਦੂਜੇ ਡਰਾਈਵਰਾਂ ਦਾ ਰਸਤਾ ਨਾ ਕਟੋ।
- ਖੱਬੀ (ਤੇਜ਼) ਲੇਨ ਵਿੱਚ ਗੱਡੀ ਹੌਲੀ ਨਾ ਚਲਾਉ।
- ਪਿੱਛਲੱਗੂ ਨਾ ਬਣੋ।
- ਦੂਜੇ ਡਰਾਈਵਰਾਂ ਵੱਲ ਸਰੀਰ ਦੇ ਅੰਗਾਂ ਨਾਲ ਇਸ਼ਾਰੇ ਨਾ ਕਰੋ।
- ਆਪਣੇ ਹੌਰਨ ਦੀ ਵਰਤੋਂ ਸਿਰਫ ਬਿਪਤਾ ਦੀ ਘੜੀ ਵਿੱਚ ਕਰੋ।

ਕਿਸੇ ਹਿੰਸਾ ਵਾਲੀ ਘਟਨਾ ਨੂੰ ਹੋਣ ਤੋਂ ਰੋਕਣ ਲਈ ਹੇਠਲੇ ਕੰਮ ਕਰੋ:

- ਨਾਰਾਜ਼ ਡਰਾਈਵਰ ਨਾਲ ਅਖਾਂ ਮਿਲਾਉਣ ਤੋਂ ਗੁਰੇਜ਼ ਕਰੋ।
- ਨਾਰਾਜ਼ ਡਰਾਈਵਰ ਨੂੰ ਕਾਫੀ ਥਾਂ ਦਿਉ।

### ਮੋਬਾਇਲ ਟੈਲੀਫੋਨ

**ਨੋਟ:** ਪਹਿਲੀ ਜੁਲਾਈ 2008 ਤੋਂ, ਕੁਝ ਖਾਸ ਹਾਲਾਤ ਨੂੰ ਛੱਡ ਕੇ, ਜੇ ਤੁਹਾਡੇ ਕੋਲ ਹੱਥ ਮੁਕਤ ਰੱਖਣ ਵਾਲੀ ਜੁਗਤ **ਨਹੀਂ** ਹੈ ਤਾਂ ਤੁਸੀਂ ਗੱਡੀ ਚਲਾਉਣ ਦੇ ਦੌਰਾਨ ਮੋਬਾਇਲ ਟੈਲੀਫੋਨ ਦੀ ਵਰਤੋਂ ਨਹੀਂ ਕਰ ਸਕਦੇ।

ਸੰਕਟ ਦੀ ਘੜੀ ਵਿੱਚ ਮੋਬਾਇਲ ਫੋਨ ਤੁਹਾਡੀ ਜਾਨ ਬਚਾ ਸਕਦੇ ਹਨ। ਗੈਰ-ਸੰਕਟ ਵਾਲੇ ਸਮੇਂ ਵੀ ਉਹ ਬੜੇ ਕੰਮ ਦੀ ਚੀਜ਼ ਹਨ ਜੇ ਅਸੀਂ ਉਹਨਾਂ ਦੀ ਸਹੀ ਵਰਤੋਂ ਕਰੀਏ। ਆਪਣੇ ਮੋਬਾਇਲ ਫੋਨ ਦੀ ਵਰਤੋਂ ਹੇਠਲੇ ਸੁਰੱਖਿਅਤ ਅਤੇ ਜ਼ਿੰਮੇਦਾਰ ਤਰੀਕਿਆਂ ਨਾਲ ਕਰੋ:

- ਮੋਬਾਇਲ ਫੋਨ ਤੇ ਗੱਲ ਕਰਨ ਲਈ ਗੱਡੀ ਨੂੰ ਸੜਕ ਦੇ ਇੱਕ ਪਾਸੇ ਲੈ ਜਾਉ।
- ਹੱਥ ਖਾਲੀ ਰਖਣ ਵਾਲੀਆਂ ਜੁਗਤਾ ਦੀ ਵਰਤੋਂ ਕਰੋ।
- ਆਪਣੇ ਫੋਨ ਨੂੰ ਆਪਣੇ ਕੋਲ ਨੇੜੇ ਰਖੋ।
- ਖਤਰਨਾਕ ਹਾਲਾਤ ਵਿੱਚ ਫੋਨ ਦੀ ਵਰਤੋਂ ਨਾ ਕਰੋ।
- ਸੜਕ ਵੱਲ ਧਿਆਨ ਦਿਉ।
- ਡਾਇਲ ਕਰਨ ਬਾਰੇ ਵਿਵੇਕ ਨਾਲ ਕੰਮ ਲਉ।
- ਧਿਆਨ ਵੰਡਣ ਵਾਲੀ ਗੱਲਬਾਤ ਵਿੱਚ ਹਿੱਸਾ ਨਾ ਲਉ।
- ਮਦਦ ਮੰਗਣ ਲਈ ਫੋਨ ਦੀ ਵਰਤੋਂ ਕਰੋ।

## ਦੁਰਘਟਨਾ ਤੋਂ ਬਚਾਅ

### *ਤੁਹਾਡੀ ਕਾਰ ਨਜ਼ਰ ਆਉਣੀ ਚਾਹੀਦੀ ਹੈ*

ਡਰਾਈਵਰ ਨੂੰ ਨਾ ਦਿੱਸਣ ਵਾਲੀਆਂ ਥਾਂਵਾਂ ਸਫਾ 24 ਤੇ ਵਿਖਾਈਆਂ ਗਈਆਂ ਹਨ। ਜੇ ਤੁਸੀਂ ਸਿਰਫ ਆਪਣੇ ਸ਼ੀਸ਼ਿਆਂ ਵਿੱਚ ਵੇਖੋਗੇ ਤਾਂ ਤੁਹਾਨੂੰ ਇਹਨਾਂ ਥਾਂਵਾਂ ਤੇ ਮੌਜੂਦ ਗੱਡੀਆਂ ਨਜ਼ਰ ਨਹੀਂ ਆਉਣਗੀਆਂ। ਆਪਣਾ ਸਿਰ ਪਿੱਛੇ ਵੱਲ ਮੋੜ ਕੇ ਵੇਖੋ ਕਿ ਕਿਧਰੇ ਕੋਈ ਕਾਰ ਕਿਸੇ ਅਜੇਹੀ ਨਾ ਦਿੱਸਣ ਵਾਲੀ ਥਾਂ ਤੇ ਤਾਂ ਨਹੀਂ ਹੈ। ਕਿਸੇ ਦੂਜੇ ਡਰਾਈਵਰ ਦੀਆਂ ਨਾ ਦਿੱਸਣ ਵਾਲੀਆਂ ਥਾਂਵਾਂ 'ਚੋਂ ਛੇਤੀ ਤੋਂ ਛੇਤੀ ਅੱਗੇ ਲੰਘ ਜਾਉ ਜਾਂ ਫਿਰ ਥੋੜਾ ਪਿੱਛੇ ਹੋ ਜਾਉ।

### *ਸੜਕ ਕਿਹੋ ਜਿਹੀ ਹੈ?*

ਤੁਸੀਂ ਜਿੰਨਾਂ ਜ਼ਿਆਦਾ ਤੇਜ਼ ਗੱਡੀ ਚਲਾਉਗੇ, ਉਨਾਂ ਹੀ ਘੱਟ ਤੁਹਾਡਾ ਉਸ ਉੱਪਰ ਕਾਬੂ ਹੋਵੇਗਾ। ਰਫਤਾਰ ਦੀ ਲਿੱਖੀ ਹੋਈ ਸੀਮਾ ਤੇ ਗੱਡੀ ਚਲਾਉਣ ਦੀ ਥਾਂ ਤੇ ਇਹ ਵਿਚਾਰ ਕਰੋ ਕਿ ਕਿਹੜੀ ਦੂਜੀ ਚੀਜ਼ ਦਾ ਅਸਰ ਤੁਹਾਡੀ ਗੱਡੀ ਦੇ ਸੁਰੱਖਿਅਤ ਢੰਗ ਨਾਲ ਕੰਮ ਕਰਨ ਉੱਪਰ ਪੈ ਸਕਦਾ ਹੈ। ਉਦਾਹਰਨ ਲਈ, ਕੀ ਤੁਹਾਨੂੰ ਕਿਸੇ ਬਰਫੀਲੀ ਪਹਾੜੀ ਤੋਂ ਥੱਲੇ ਘੁਮਾਉਦਾਰ ਸੜਕ ਤੇ 35 ਮੀਲ ਫੀ ਘੰਟਾ ਦੀ ਰਫਤਾਰ (ਲਿਖੀ ਹੋਈ ਰਫਤਾਰ) ਨਾਲ ਗੱਡੀ ਚਲਾਉਣੀ ਚਾਹੀਦੀ ਹੈ? ਕਈ ਨਵੇਂ ਡਰਾਈਵਰ ਆਪਣੀ ਗੱਡੀ ਦੀ ਰਫਤਾਰ ਨੂੰ ਸੜਕ ਦੀ ਹਾਲਤ ਦੇ ਮੁਤਾਬਕ ਨਹੀਂ ਬਦਲਦੇ ਹਨ। ਇਹੀ ਕਾਰਨ ਹੈ ਕਿ ਤਜਰਬੇਕਾਰ ਡਰਾਈਵਰਾਂ ਦੇ ਮੁਕਾਬਲੇ ਨਵੇਂ ਡਰਾਈਵਰਾਂ ਦੀਆਂ ਗੱਡੀਆਂ "ਬੇਕਾਬੂ ਹੋ ਜਾਣ ਦੇ ਕਾਰਨ" ਜ਼ਿਆਦਾ ਦੁਰਘਟਨਾਵਾਂ ਕਰਦੀਆਂ ਹਨ।

### *ਘੁਮਾਉਦਾਰ ਸੜਕਾਂ*

ਘੁਮਾਉਦਾਰ ਸੜਕਾਂ ਤੇ ਤੁਹਾਡੀ ਗੱਡੀ ਨੂੰ ਬਾਹਰ ਵੱਲ ਖਿੱਚਣ ਵਾਲੀ ਸ਼ਕਤੀ ਕੰਮ ਕਰਦੀ ਹੈ, ਖਾਸ ਤੌਰ ਤੇ ਜੇ ਸੜਕ ਤਿਲਕਣ ਵਾਲੀ ਹੋਵੇ। ਮੀਂਹ, ਚਿੱਕੜ, ਬਰਫ ਅਤੇ ਬਜਰੀ ਸੜਕ ਨੂੰ ਤਿਲਕਵੀਂ ਬਣਾਉਂਦੇ ਹਨ। ਜੇ ਕਿਸੇ ਘੁਮਾਉ ਤੋਂ ਪਹਿਲਾਂ ਰਫਤਾਰ ਦੀ ਸੀਮਾ ਨਹੀਂ ਲਿਖੀ ਹੋਈ ਹੈ ਤਾਂ ਤੁਹਾਨੂੰ ਇਹ ਅੰਦਾਜ਼ਾ ਲਗਾਉਣਾ ਪਵੇਗਾ ਕਿ ਘੁਮਾਉ ਕਿੰਨਾ ਤਿੱਖਾ ਹੈ ਅਤੇ ਉਸ ਹਿਸਾਬ ਨਾਲ ਗੱਡੀ ਦੀ ਰਫਤਾਰ ਨੂੰ ਬਦਲਣਾ ਪਵੇਗਾ। ਘੁਮਾਉ ਵਿੱਚ ਦਾਖਲ ਹੋਣ ਤੋਂ *ਪਹਿਲਾਂ* ਰਫਤਾਰ ਘੱਟ ਕਰ ਲਉ। ਘੁਮਾਉ ਤੇ ਬ੍ਰੇਕਾਂ ਲਗਾਉਣ ਨਾਲ ਗੱਡੀ ਫਿਸਲ ਸਕਦੀ ਹੈ।

### *ਸੜਕਾਂ ਤੇ ਪਾਣੀ ਦੀ ਮੌਜੂਦਗੀ*

ਜੇ ਸੜਕ ਤੇ ਬਹੁਤ ਸਾਰਾ ਪਾਣੀ ਹੋਵੇ ਤਾਂ ਗੱਡੀ ਦੀ ਰਫਤਾਰ ਘੱਟ ਕਰ ਲਉ। ਜੇ ਭਾਰੀ ਮੀਂਹ ਪੈ ਰਿਹਾ ਹੋਵੇ ਅਤੇ ਤੁਹਾਡੀ ਗੱਡੀ 50 ਮੀਲ ਫੀ ਘੰਟਾ ਦੀ ਰਫਤਾਰ ਤੇ ਚਲ ਰਹੀ ਹੋਵੇ ਤਾਂ ਤੁਹਾਡੇ ਟਾਇਰਾਂ ਦਾ ਸੜਕ ਦੇ ਨਾਲ ਸੰਪਰਕ ਖਤਮ ਹੋ ਸਕਦਾ ਹੈ ਅਤੇ ਫੇਰ ਤੁਹਾਡੀ ਗੱਡੀ ਪਾਣੀ ਦੀ ਸਵਾਰੀ ਜਾਂ "ਹਾਈਡ੍ਰੋਪਲੇਨਿੰਗ" ਕਰ ਰਹੀ ਹੋਵੇਗੀ। ਦਿਸ਼ਾ ਵਿੱਚ ਮਾਮੂਲੀ ਜਿਹੀ ਤਬਦੀਲੀ ਜਾਂ ਹਵਾ ਦੇ ਬੁੱਲੇ ਨਾਲ ਤੁਹਾਡੀ ਗੱਡੀ ਫਿਸਲ ਸਕਦੀ ਹੈ। ਜੇ ਤੁਹਾਡੀ ਗੱਡੀ ਪਾਣੀ ਦੀ ਸਵਾਰੀ (ਹਾਈਡ੍ਰੋਪਲੇਨਿੰਗ) ਕਰਨ ਲਗਦੀ ਹੈ ਤਾਂ ਹੌਲੀ ਹੌਲੀ ਰਫਤਾਰ ਘੱਟ ਕਰ ਦਿਉ ਪਰ ਬ੍ਰੇਕਾਂ ਨਾ ਲਗਾਉ।

### *ਤਿਲਕਵੀਆਂ ਸੜਕਾਂ*

ਜਿਵੇਂ ਹੀ ਮੀਂਹ ਪੈਣਾ ਸ਼ੁਰੂ ਹੋਵੇ ਗੱਡੀ ਦੀ ਰਫਤਾਰ ਘੱਟ ਕਰ ਦਿਉ। ਇਹ ਉਹ ਸਮਾਂ ਹੈ ਜਦੋਂ ਸੜਕਾਂ ਤੇ ਸਭ ਤੋਂ ਵੱਧ ਤਿਲਕਣ ਹੁੰਦੀ ਹੈ ਕਿਉਂਕਿ ਸੜਕ ਤੋਂ ਤੇਲ ਅਤੇ ਮਿੱਟੀ ਹਾਲਾਂ ਸਾਫ ਨਹੀਂ ਹੋਏ ਹੁੰਦੇ। ਤਿਲਕਵੀਂ ਸੜਕ ਤੇ ਤੁਹਾਡੇ ਟਾਇਰਾਂ ਨੂੰ ਲੋੜੀਂਦੀ ਪਕੜ ਨਹੀਂ ਮਿਲਦੀ। ਜਿਸ ਰਫਤਾਰ ਤੇ ਤੁਸੀਂ ਸੁੱਕੀ ਸੜਕ ਤੇ ਗੱਡੀ ਚਲਾਉਂਦੇ ਹੋ ਉਸ ਨਾਲੋਂ ਹੌਲੀ ਚਲਾਉ। ਆਪਣੀ ਰਫਤਾਰ ਨੂੰ ਇਸ ਹਿਸਾਬ ਨਾਲ ਸੈਟ ਕਰੋ:

- ਗਿੱਲੀ ਸੜਕ – ਪੰਜ ਤੋਂ ਦਸ ਮੀਲ ਘੱਟ ਰਫਤਾਰ ਤੇ ਚਲੋ।
- ਦੱਬੀ ਹੋਈ ਬਰਫ – ਰਫਤਾਰ ਅੱਧੀ ਕਰ ਦਿਉ।
- ਜਮੀ ਹੋਈ ਬਰਫ (ਆਇਸ) – ਬਿਲਕੁਲ ਹੌਲੀ ਰੇਂਗ ਕੇ ਚਲੋ।

ਕੁਝ ਸੜਕਾਂ ਗਿੱਲੀਆਂ ਹੋਣ ਤੇ ਬਾਕੀਆਂ ਨਾਲੋਂ ਵੱਧ ਤਿਲਕਵੀਆਂ ਹੋ ਜਾਂਦੀਆਂ ਹਨ ਅਤੇ ਆਮ ਤੌਰ ਤੇ ਉੱਥੇ ਚੇਤਾਵਨੀ ਦੇ ਚਿੰਨ੍ਹ ਲਗੇ ਹੁੰਦੇ ਹਨ। ਤਿਲਕਵੀਆਂ ਸੜਕਾਂ ਦੀ ਪੱਛਾਣ ਵਿੱਚ ਮਦਦ ਕਰਨ ਲਈ ਉਹਨਾਂ ਦੀਆਂ ਕੁਝ ਨਿਸ਼ਾਨੀਆਂ ਹੇਠਾਂ ਦਿੱਤੀਆਂ ਗਈਆਂ ਹਨ:

- ਠੰਡੇ, ਨਮੀ ਵਾਲੇ ਦਿਨਾਂ ਵਿੱਚ ਦਰਖਤਾਂ ਜਾਂ ਬਿਲਡਿੰਗਾਂ ਦੀਆਂ ਪਰਛਾਈਆਂ ਦੇ ਕਾਰਨ ਬਰਫ ਵਾਲੀਆਂ ਕੁਝ ਥਾਂਵਾਂ ਛੁਪੀਆਂ ਰਹਿ ਸਕਦੀਆਂ ਹਨ। ਇਹ ਥਾਂਵਾਂ ਸਭ ਤੋਂ ਪਹਿਲਾਂ ਜੰਮ ਜਾਂਦੀਆਂ ਹਨ ਅਤੇ ਸਭ ਤੋਂ ਬਾਅਦ ਵਿੱਚ ਸੁੱਕਦੀਆਂ ਹਨ।

- ਪੁਲ ਅਤੇ ਓਵਰਪਾਸ ਆਮ ਤੌਰ ਤੇ ਬਾਕੀ ਸੜਕ ਤੋਂ ਪਹਿਲਾਂ ਠੰਡੇ ਹੋ ਜਾਂਦੇ ਹਨ। ਉਹਨਾਂ ਤੇ ਕੁਝ ਥਾਂਵਾਂ ਤੇ ਬਰਫ ਛੁਪੀ ਹੋਈ ਹੋ ਸਕਦੀ ਹੈ।
- ਜੇ ਗਰਮੀ ਵਾਲੇ ਦਿਨ ਮੀਂਹ ਪੈਣਾ ਸ਼ੁਰੂ ਹੋ ਜਾਂਦਾ ਹੈ ਤਾਂ ਸ਼ੁਰੂ ਵਿੱਚ ਕਈ ਮਿੰਟਾਂ ਲਈ ਸੜਕ ਬਹੁਤ ਤਿਲਕਵੀਂ ਹੋ ਸਕਦੀ ਹੈ। ਗਰਮੀ ਦੇ ਕਾਰਨ ਸੜਕ ਵਿੱਚੋਂ ਤੇਲ ਉੱਪਰ ਸਤਹ ਤੇ ਆ ਜਾਂਦਾ ਹੈ ਜਿਸਦੇ ਕਾਰਨ ਸੜਕ ਉਦੋਂ ਤੀਕਰ ਤਿਲਕਵੀਂ ਰਹਿੰਦੀ ਹੈ ਜਦੋਂ ਤੀਕਰ ਤੇਲ ਪਾਣੀ ਨਾਲ ਰੁੜ੍ਹ ਕੇ ਚਲਾ ਨਹੀਂ ਜਾਂਦਾ।

### *ਭਾਰੀ ਟ੍ਰੈਫਿਕ ਵਿੱਚ ਗੱਡੀ ਚਲਾਉਣਾ*

ਭਾਰੀ ਟ੍ਰੈਫਿਕ ਵਿੱਚ ਗੱਡੀ ਘੱਟ ਰਫਤਾਰ ਤੇ ਚਲਾਉ ਤਾਂਕਿ ਤੁਸੀਂ ਉਸੇ ਦੂਰੀ ਦੇ ਅੰਦਰ ਰੁਕ ਸਕੋ ਜੋ ਤੁਹਾਡੇ ਕੋਲ ਹੈ।

ਇੱਕ ਆਮ ਨੇਮ ਵਜੋਂ ਹੇਠਲੀਆਂ ਥਾਂਵਾਂ ਅਤੇ ਹਾਲਾਤ ਵਿੱਚ ਗੱਡੀ ਘੱਟ ਰਫਤਾਰ ਤੇ ਚਲਾਉ:

- ਸ਼ੌਪਿੰਗ ਸੈਂਟਰ, ਪਾਰਕਿੰਗ ਦੀ ਥਾਂ ਅਤੇ ਸ਼ਹਿਰ ਦੇ ਕੇਂਦਰੀ ਇਲਾਕਿਆਂ ਵਿੱਚ।
- ਭਾਰੀ ਟ੍ਰੈਫਿਕ ਵਾਲੀਆਂ ਸੜਕਾਂ ਤੇ।
- ਜਦੋਂ ਤੁਸੀਂ ਅੱਗੇ ਚਲ ਰਹੀਆਂ ਕਈ ਗੱਡੀਆਂ ਦੀਆਂ ਬ੍ਰੇਕ ਲਾਈਟਾਂ ਬਲਦੀਆਂ ਵੇਖੋ।
- ਤੰਗ ਪੁਲਾਂ ਤੇ ਅਤੇ ਸੁਰੰਗਾਂ ਵਿੱਚ।
- ਟੌਲ ਦੇਣ ਵਾਲੀਆਂ ਥਾਂਵਾਂ ਤੇ।
- ਸਕੂਲਾਂ, ਖੇਡ ਦੇ ਮੈਦਾਨਾਂ ਅਤੇ ਰਿਹਾਇਸ਼ੀ ਇਲਾਕਿਆਂ ਦੇ ਨੇੜੇ।

### *ਟ੍ਰੈਫਿਕ ਦੀ ਰਫਤਾਰ*

ਜਦੋਂ ਕੋਈ ਡਰਾਈਵਰ ਸੜਕ ਤੇ ਚਲ ਰਹੀਆਂ ਬਾਕੀ ਕਾਰਾਂ ਨਾਲੋਂ ਜ਼ਿਆਦਾ ਤੇਜ਼ ਜਾਂ ਜ਼ਿਆਦਾ ਹੌਲੀ ਚਲਾਉਂਦਾ ਹੈ ਤਾਂ ਦੁਰਘਟਨਾ ਹੋਣ ਦੀ ਸੰਭਾਵਨਾ ਵੱਧ ਜਾਂਦੀ ਹੈ।

ਜੇ ਤੁਸੀਂ ਬਾਕੀ ਟ੍ਰੈਫਿਕ ਨਾਲੋਂ ਜ਼ਿਆਦਾ ਤੇਜ਼ ਚਲਾਉਗੇ ਤਾਂ ਤੁਹਾਨੂੰ ਦੂਜੀਆਂ ਗੱਡੀਆਂ ਦੇ ਕੋਲੋਂ ਲੰਘ ਕੇ ਉਹਨਾਂ ਤੋਂ ਅੱਗੇ ਜਾਣਾ ਪਵੇਗਾ। ਜਦੋਂ ਵੀ ਤੁਸੀਂ ਕਿਸੇ ਕਾਰ ਦੇ ਕੋਲੋਂ ਲੰਘੋਗੇ, ਦੁਰਘਟਨਾ ਦਾ ਖਤਰਾ ਜ਼ਿਆਦਾ ਹੋਵੇਗਾ। ਇਹ ਸਹੀ ਗੱਲ ਹੈ ਕਿ ਹੋ ਸਕਦਾ ਹੈ ਕਿ ਖਤਰਾ ਬਹੁਤ ਵੱਡਾ ਨਾ ਹੋਵੇ, ਪਰ ਜੇ ਤੁਸੀਂ ਇੱਕ ਦੇ ਬਾਅਦ ਇੱਕ ਕਾਰਾਂ ਤੋਂ ਅੱਗੇ ਲਗਾਤਾਰ ਲੰਘ ਰਹੇ ਹੋ ਤਾਂ ਖਤਰਾ ਜਮ੍ਹਾਂ ਹੋਣਾ ਸ਼ੁਰੂ ਹੋ ਜਾਂਦਾ ਹੈ। ਅਧਿਐਨਾਂ ਤੋਂ ਇਹ ਪਤਾ ਚਲਿਆ ਹੈ ਕਿ ਗੱਡੀ ਤੇਜ਼ ਚਲਾਉਣ ਨਾਲ ਇੱਕ ਘੰਟੇ ਦੇ ਸਫਰ ਵਿੱਚ ਕੁਝ ਮਿੰਟਾਂ ਤੋਂ ਵੱਧ ਸਮੇਂ ਦੀ ਬਚਤ ਨਹੀਂ ਹੁੰਦੀ।

ਦੂਜੀਆਂ ਕਾਰਾਂ ਨਾਲੋਂ ਹੌਲੀ ਚਲਾਉਣਾ ਜਾਂ ਅਚਾਨਕ ਰੁਕ ਜਾਣਾ ਵੀ ਰਫਤਾਰ ਵਧਾਉਣ ਵਰਗਾ ਖਰਾਬ ਹੋ ਸਕਦਾ ਹੈ। ਇਸ ਦੇ ਨਾਲ ਆਮ ਤੌਰ ਤੇ ਤੁਹਾਡੇ ਪਿੱਛੇ ਕਾਰਾਂ ਇਕੱਠੀਆਂ ਹੋਣੀਆਂ ਸ਼ੁਰੂ ਹੋ ਜਾਂਦੀਆਂ ਹਨ ਅਤੇ ਇਸ ਨਾਲ ਪਿੱਛੋਂ ਟੱਕਰਾਂ ਲਗ ਸਕਦੀਆਂ ਹਨ। ਜੇ ਬਹੁਤ ਸਾਰੀਆਂ ਕਾਰਾਂ ਤੁਹਾਡੇ ਕੋਲੋਂ ਲੰਘ ਰਹੀਆਂ ਹਨ ਤਾਂ ਆਪਣੇ ਸੱਜੇ ਪਾਸੇ ਵਾਲੀ ਲੇਨ ਵਿੱਚ ਚਲੇ ਜਾਉ ਅਤੇ ਉਹਨਾਂ ਕਾਰਾਂ ਨੂੰ ਲੰਘ ਜਾਣ ਦਿਉ।

## ਬਿਪਤਾ ਦਾ ਮੁਕਾਬਲਾ

### *ਤਿਲਕਵੀਂਆਂ ਸੜਕਾਂ ਤੇ ਫਿਸਲਣਾ*

ਕੋਈ ਸੜਕ ਜਿਹੜੀ ਆਮ ਤੌਰ ਤੇ ਸੁਰੱਖਿਅਤ ਹੁੰਦੀ ਹੈ, ਤਿਲਕਵੀਂ ਹੋਣ ਤੇ ਖਤਰਨਾਕ ਹੋ ਸਕਦੀ ਹੈ। ਜੰਮੀ ਹੋਈ ਬਰਫ ਅਤੇ ਦਬੀ ਹੋਈ ਬਰਫ ਦੇ ਕਾਰਨ ਤੁਹਾਡੀ ਗੱਡੀ ਫਿਸਲ ਸਕਦੀ ਹੈ, ਖਾਸ ਤੌਰ ਤੇ ਜੇ ਤੁਸੀਂ ਬਹੁਤ ਤੇਜ਼ ਚਲਾ ਰਹੇ ਹੋਵੋ ਜਾਂ ਢਲਾਣ ਤੋਂ ਥੱਲੇ ਉਤਰ ਰਹੇ ਹੋਵੋ। ਜੇ ਤੁਹਾਡੀ ਗੱਡੀ ਫਿਸਲਣ ਲਗਦੀ ਹੈ, ਤਾਂ:

- ਗੈਸ ਪੈਡਲ ਨੂੰ ਢਿੱਲਾ ਛੱਡ ਦਿਉ,
- ਬ੍ਰੇਕ ਲਗਾਣਾ ਛੱਡ ਦਿਉ, ਅਤੇ
- ਸਟੀਅਰਿੰਗ ਵ੍ਹੀਲ ਨੂੰ ਫਿਸਲਣ ਵਾਲੀ ਦਿਸ਼ਾ ਵੱਲ ਘੁਮਾਉ।

ਜੇ ਤੁਸੀਂ ਤਿਲਕਵੀਂ ਸੜਕ ਤੇ ਆਪਣੀ ਕਾਰ ਨੂੰ ਕਾਬੂ ਨਹੀਂ ਕਰ ਸਕਦੇ ਤਾਂ ਕੋਈ ਅਜੇਹੀ ਚੀਜ਼ ਢੂੰਡੋ ਜੋ ਤੁਹਾਡੀ ਗੱਡੀ ਨੂੰ ਰੋਕ ਸਕੇ। ਪਹੀਏ ਨੂੰ ਸੁੱਕੇ ਪੱਕੇ ਰਾਹ ਤੇ ਜਾਂ ਸੜਕ ਦੇ ਸ਼ੋਲਡਰ ਤੇ ਲੈ ਜਾਣ ਦੀ ਕੋਸ਼ਸ਼ ਕਰੋ। ਰੁਕਣ ਲਈ ਤੁਹਾਨੂੰ ਬਰਫ ਦੇ ਢੇਰ ਜਾਂ ਝਾੜੀਆਂ ਦੇ ਨਾਲ ਕਾਰ ਦੇ ਕਿਨਾਰੇ ਨੂੰ ਹਲਕਾ ਜਿਹਾ ਛੋਹਣਾ ਪੈ ਸਕਦਾ ਹੈ।

ਤਿਲਕਵੀਂ ਸੜਕਾਂ ਤੇ ਫਿਸਲਣ ਤੋਂ ਬਚਣ ਲਈ:

- ਗੱਡੀ ਘੱਟ ਰਫਤਾਰ ਤੇ ਚਲਾਉ ਅਤੇ ਅੱਗੇ ਵਾਲੀ ਗੱਡੀ ਤੋਂ ਜ਼ਿਆਦਾ ਦੂਰੀ ਤੇ ਰਹੋ।
- ਘੁਮਾਉਦਾਰ ਸੜਕਾਂ ਜਾਂ ਚੁਰਾਹੇ ਦੇ ਕੋਲ ਪਹੁੰਚਣ ਲਗਿਆਂ ਗੱਡੀ ਹੌਲੀ ਕਰ ਲਉ।

- ਗੱਡੀ ਨੂੰ ਤੇਜ਼ੀ ਨਾਲ ਨਾ ਮੋੜੋ।
- ਗੱਡੀ ਨੂੰ ਕਾਹਲੀ ਨਾਲ ਰੋਕਣ ਤੋਂ ਗੁਰੇਜ਼ ਕਰੋ। ਗੱਡੀ ਨੂੰ ਹੌਲੀ ਕਰਨ ਜਾਂ ਰੋਕਣ ਲਈ ਬ੍ਰੇਕਾਂ ਨੂੰ ਹਲਕੇ ਹਲਕੇ ਕਈ ਵਾਰੀ ਦਬਾਉ। (ਐਂਟੀਲੌਕ ਬ੍ਰੇਕਾਂ ਨੂੰ "ਪੰਪ" ਨਾ ਕਰੋ।)
- ਤਿੱਖੇ ਢਲਾਣ ਤੇ ਥੱਲੇ ਜਾਂਦੇ ਹੋਏ ਗੱਡੀ ਹੇਠਲੇ (ਥਰਡ, ਸੈਕਿੰਡ, ਫਸਟ) ਗਿਅਰ ਵਿੱਚ ਲੈ ਆਉ।
- ਜ਼ਿਆਦਾ ਤਿਲਕਣ ਵਾਲੀਆਂ ਥਾਂਵਾਂ, ਜਿਵੇਂ ਜੰਮੀ ਹੋਈ ਬਰਫ ਵਾਲੀਆਂ ਥਾਂਵਾਂ, ਗਿੱਲੇ ਪੱਤਿਆਂ, ਤੇਲ ਜਾਂ ਡੂੰਘੇ ਖੱਡਿਆਂ, ਤੋਂ ਪਰ੍ਹੇ ਰਹੋ।

ਜੇ ਬ੍ਰੇਕਾਂ ਗਿੱਲੀਆਂ ਹੋ ਜਾਣ ਤਾਂ ਉਹਨਾਂ ਨੂੰ ਸੁਕਾਉਣ ਲਈ ਗੈਸ ਪੈਡਲ ਅਤੇ ਬ੍ਰੈਕ ਪੈਡਲ ਨੂੰ ਇੱਕੋ ਵੇਲੇ ਹਲਕਾ ਜਿਹਾ ਦਬਾਉ ਤਾਂਕਿ ਕਾਰ ਬ੍ਰੇਕਾਂ ਦੇ ਦਬਾਅ ਦੇ ਖਿਲਾਫ ਚਲੇ। ਇਹ ਸਿਰਫ ਓਦੋਂ ਤੀਕਰ ਕਰੋ ਜਦੋਂ ਤੀਕਰ ਬ੍ਰੇਕਾਂ ਸੁੱਕ ਨਾ ਜਾਣ।

### *ਰਫਤਾਰ ਵਧਾਉਣ ਤੇ ਫਿਸਲਣਾ*

ਰਫਤਾਰ ਵਧਾਉਣ ਨਾਲ ਗੱਡੀ ਆਮ ਤੌਰ ਤੇ ਤਾਂ ਫਿਸਲਦੀ ਹੈ ਜਦੋਂ ਗੱਡੀ ਦੇ ਡਰਾਈਵ ਪਹੀਇਆਂ ਦੀ ਸੜਕ ਦੀ ਸਤਹ ਨਾਲ ਜਕੜ ਖਤਮ ਹੋ ਜਾਂਦੀ ਹੈ। ਗੱਡੀ ਨੂੰ ਕਾਬੂ ਵਿੱਚ ਰਖਣ ਲਈ ਬ੍ਰੇਕਾਂ ਦੀ ਵਰਤੋਂ ਨਾ ਕਰੋ। ਗੈਸ ਪੈਡਲ ਨੂੰ ਢਿੱਲਾ ਛੱਡ ਦਿਉ ਅਤੇ ਜਦੋਂ ਗੱਡੀ ਕਾਬੂ ਵਿੱਚ ਆਉਣ ਲਗੇ ਅਗਲੇ ਪਹੀਇਆਂ ਨੂੰ ਸਿੱਧਾ ਕਰੋ।

### *ਜਕੜੇ ਪਹੀਇਆਂ ਕਾਰਨ ਤਿਲਕਣਾ*

ਆਮ ਤੌਰ ਤੇ ਗੱਡੀ ਇਸ ਤਰ੍ਹਾਂ ਤਾਂ ਤਿਲਕਦੀ ਹੈ ਜਦੋਂ ਬਹੁਤ ਤੇਜ਼ ਰਫਤਾਰ ਤੇ ਚਲ ਰਹੀ ਗੱਡੀ ਨੂੰ ਬੜੀ ਜ਼ੋਰ ਨਾਲ ਬ੍ਰੇਕਾਂ ਮਾਰੀਆਂ ਜਾਂਦੀਆਂ ਹਨ ਜਿਸ ਨਾਲ ਪਹੀਏ ਜਕੜੇ ਜਾਂਦੇ ਹਨ। ਹੁਣ ਤੁਸੀਂ ਭਾਵੇਂ ਜਿਸ ਪਾਸੇ ਸਟੀਅਰਿੰਗ ਘੁਮਾਉ, ਗੱਡੀ ਫਿਸਲੇਗੀ। ਪਹੀਇਆਂ ਦੀ ਜਕੜ ਖੋਲ੍ਹਣ ਲਈ ਆਪਣਾ ਪੈਰ ਬ੍ਰੇਕ ਤੋਂ ਹਟਾ ਲਉ। ਹੁਣ ਜਦੋਂ ਗੱਡੀ ਕਾਬੂ ਵਿੱਚ ਆਉਣ ਲਗੇ ਅਗਲੇ ਪਹੀਇਆਂ ਨੂੰ ਸਿੱਧਾ ਕਰੋ। ਗੱਡੀ ਦੀ ਰਫਤਾਰ ਹੌਲੀ ਹੌਲੀ ਘੱਟ ਕਰਕੇ ਉਸ ਰਫਤਾਰ ਤੇ ਲੈ ਆਉ ਜਿਸ ਤੇ ਗੱਡੀ ਚਲਾਉਣਾ ਜਾਰੀ ਰਖਣਾ ਸੁਰੱਖਿਅਤ ਹੋਵੇ।

### *ਸਟੀਅਰਿੰਗ ਵ੍ਹੀਲ ਨੂੰ ਤਾਲਾ ਲਗਾਉਣ ਦਾ ਸਾਧਨ*

ਜਦੋਂ ਗੱਡੀ ਚਲ ਰਹੀ ਹੋਵੇ ਆਪਣੀ ਗੱਡੀ ਦੀ ਇਗਨੀਸ਼ਨ ਨੂੰ ਕਦੇ ਵੀ "ਤਾਲਾਬੰਦੀ" ("lock") ਵਾਲੀ ਪੁਜ਼ੀਸ਼ਨ ਵਿੱਚ ਨਾ ਲਿਆਉ, ਨਹੀਂ ਤਾਂ ਤੁਹਾਡੇ ਸਟੀਅਰਿੰਗ ਨੂੰ ਤਾਲਾ ਲਗ ਜਾਏਗਾ ਅਤੇ ਗੱਡੀ ਦਾ ਕੰਟਰੋਲ ਤੁਹਾਡੇ ਹੱਥ ਵਿੱਚ ਨਹੀਂ ਰਹੇਗਾ।

## ਦੁਰਘਟਨਾਵਾਂ

ਜੇ ਤੁਸੀਂ ਸਾਮ੍ਹਣੇ ਕਿਸੇ ਗੱਡੀ ਦੀਆਂ ਖਤਰੇ ਵਾਲੀਆਂ ਬੱਤੀਆਂ ਬਲਦੀਆਂ ਵੇਖੋ ਤਾਂ ਆਪਣੀ ਰਫਤਾਰ ਘੱਟ ਕਰ ਦਿਉ। ਹੋ ਸਕਦਾ ਹੈ ਕਿ ਉੱਥੇ ਕੋਈ ਦੁਰਘਟਨਾ ਹੋਈ ਹੋਵੇ ਜਾਂ ਕੋਈ ਸੜਕ ਸਬੰਧਤ ਬਿਪਤਾ ਹੋਵੇ। ਰੁਕੋ, ਅਤੇ ਜੇ ਕੋਈ ਮਦਦ ਮੰਗੇ ਤਾਂ ਮਦਦ ਕਰੋ, ਨਹੀਂ ਤਾਂ ਬੜੇ ਧਿਆਨ ਨਾਲ ਗੱਡੀ ਅੱਗੇ ਕੱਢ ਲਉ।

ਜੇ ਹੋ ਸਕੇ, ਤਾਂ ਦੁਰਘਟਨਾ ਦੇ ਨੇੜੇ ਗੱਡੀ ਨਾ ਚਲਾਉ। ਘਾਇਲ ਲੋਕਾਂ ਦੀ ਸਹਾਇਤਾ ਜ਼ਿਆਦਾ ਤੇਜ਼ੀ ਨਾਲ ਤਾਂ ਹੋਵੇਗੀ ਜੇ ਦੂਜੀਆਂ ਗੱਡੀਆਂ ਸੜਕ ਤੇ ਰਸਤਾ ਨਹੀਂ ਰੋਕਣਗੀਆਂ। ਜੇ ਦੁਰਘਟਨਾ ਦੇ ਨੇੜਿਉਂ ਲੰਘਣਾ ਜ਼ਰੂਰੀ ਹੋਵੇ ਤਾਂ ਸਿਰਫ ਤਮਾਸ਼ਾ ਵੇਖਣ ਲਈ ਗੱਡੀ ਦੀ ਰਫਤਾਰ ਘੱਟ ਨਾ ਕਰੋ ਅਤੇ ਨਾ ਹੀ ਉੱਥੇ ਰੁਕੋ। ਤੁਹਾਡੇ ਕਾਰਨ ਇੱਕ ਹੋਰ ਦੁਰਘਟਨਾ ਹੋ ਸਕਦੀ ਹੈ। ਸੜਕ ਤੇ ਮੌਜੂਦ ਲੋਕਾਂ ਦਾ ਧਿਆਨ ਰਖਦੇ ਹੋਏ ਗੱਡੀ ਉੱਥੋਂ ਕੱਢ ਕੇ ਲੈ ਜਾਉ।

ਕਿਸੇ ਅੱਗ ਬੁਝਾਉਣ ਵਾਲੇ ਇੰਜਨ, ਪੁਲਿਸ ਕਾਰ, ਐਂਬੂਲੈਂਸ ਜਾਂ ਦੂਜੀ ਐਮਰਜੈਂਸੀ ਗੱਡੀਆਂ, ਜਿਨ੍ਹਾਂ ਵਿੱਚ ਸਾਇਰਨ ਜਾਂ ਲਿਸ਼ਕਾਰੇ ਵਾਲੀਆਂ ਬੱਤੀਆਂ ਲਗੀਆਂ ਹੋਣ, ਦੇ ਪਿੱਛੇ ਪਿੱਛੇ ਘੱਟ ਦੂਰੀ ਤੇ ਗੱਡੀ ਚਲਾਉਣਾ ਗੈਰਕਾਨੂੰਨੀ ਹੈ।

ਕਿਸੇ ਦੁਰਘਟਨਾ, ਅੱਗ ਲਗਣ ਜਾਂ ਦੂਜੀ ਬਿਪਤਾ ਵਾਲੀ ਥਾਂ ਨੂੰ ਵੇਖਣ ਲਈ ਗੱਡੀ ਚਲਾ ਕੇ ਕਦੇ ਨਾ ਜਾਉ। ਅਜੇਹਾ ਕਰਨ ਤੇ ਤੁਹਾਨੂੰ ਗਿਰਫਤਾਰ ਕੀਤਾ ਜਾ ਸਕਦਾ ਹੈ। ਨਾਲ ਹੀ, ਤੁਸੀਂ ਪੁਲਿਸ, ਅੱਗ ਬੁਝਾਉਣ ਵਾਲੇ ਇੰਜਨ ਅਤੇ ਐਂਬੂਲੈਂਸ ਦਾ ਰਸਤਾ ਰੋਕ ਸਕਦੇ ਹੋ।

ਪੁਲਿਸ ਅਫਸਰ ਜਾਂ ਫਾਇਰ ਫਾਈਟਰ ਦੀ ਆਗਿਆ ਦੀ ਪਾਲਣਾ ਕਰੋ, ਭਾਵੇਂ ਇਸ ਲਈ ਤੁਹਾਨੂੰ ਆਮ ਕਾਨੂੰਨਾਂ ਜਾਂ ਚਿੰਨ੍ਹਾਂ ਨੂੰ ਨਜ਼ਰਅੰਦਾਜ਼ ਕਰਨਾ ਪਵੇ।

*ਦੁਰਘਟਨਾਵਾਂ ਦੇ ਕਾਰਨ*

ਦੁਰਘਟਨਾਵਾਂ ਦੇ ਸਭ ਤੋਂ ਆਮ ਕਾਰਨ ਇਹ ਹਨ:

- ਅਸੁਰੱਖਿਅਤ ਰਫਤਾਰ
- ਸੜਕ ਦੇ ਗਲਤ ਪਾਸੇ ਗੱਡੀ ਚਲਾਉਣਾ
- ਗਲਤ ਮੋੜ ਕੱਟਣਾ
- ਰਸਤੇ ਦੇ ਹੱਕ ਦੇ ਨੇਮਾਂ ਦੀ ਉਲੰਘਣਾ
- ਰੁਕਣ ਦੇ ਸਿਗਨਲਾਂ ਅਤੇ ਚਿੰਨ੍ਹਾਂ ਦੀ ਉਲੰਘਣਾ
- ਡਰਾਈਵਰ ਦਾ ਧਿਆਨ ਕਿਧਰੇ ਹੋਰ ਹੋਣਾ।

*ਦੁਰਘਟਨਾ ਹੋਣ ਤੇ*

ਜੇ ਤੁਸੀਂ ਕਿਸੇ ਦੁਰਘਟਨਾ ਵਿੱਚ ਸ਼ਾਮਲ ਹੋ ਤਾਂ:

- ਤੁਹਾਡੇ ਲਈ ਰੁਕਣਾ ਜ਼ਰੂਰੀ ਹੈ। ਹੋ ਸਕਦਾ ਹੈ ਕਿਸੇ ਨੂੰ ਸੱਟ ਲਗੀ ਹੋਵੇ ਅਤੇ ਤੁਹਾਡੀ ਮਦਦ ਦੀ ਲੋੜ ਹੋਵੇ। ਜੇ ਤੁਸੀਂ ਨਹੀਂ ਰੁਕਦੇ ਤਾਂ ਤੁਹਾਨੂੰ "ਟੱਕਰ ਮਾਰ ਕੇ ਨੱਠ ਜਾਣ" ਦੇ ਜੁਰਮ ਦੀ ਸਖਤ ਸਜ਼ਾ ਹੋ ਸਕਦੀ ਹੈ।
- ਜੇ ਕਿਸੇ ਨੂੰ ਸੱਟ ਲਗੀ ਹੈ ਤਾਂ 911 ਨੰਬਰ ਤੇ ਫੋਨ ਕਰੋ।
- ਜੇ ਕਿਸੇ ਨੂੰ ਸੱਟ ਨਹੀਂ ਲਗੀ ਹੈ ਅਤੇ ਕਿਸੇ ਦੀ ਮੌਤ ਨਹੀਂ ਹੋਈ ਹੈ, ਤਾਂ ਆਪਣੀ ਗੱਡੀ ਨੂੰ ਟ੍ਰੈਫਿਕ ਲੇਨ ਵਿੱਚੋਂ ਬਾਹਰ ਕੱਢ ਲਉ।
- ਦੁਰਘਟਨਾ ਵਿੱਚ ਸ਼ਾਮਲ ਦੂਜੇ ਡਰਾਈਵਰ ਜਾਂ ਲੋਕਾਂ ਨੂੰ, ਜਾਂ ਕਿਸੇ ਪੀਸ ਅਫਸਰ ਨੂੰ ਆਪਣਾ ਡਰਾਈਵਰ ਲਾਈਸੈਂਸ, ਰਜਿਸਟ੍ਰੇਸ਼ਨ ਕਾਰਡ, ਮਾਲੀ ਜ਼ੁੰਮੇਵਾਰੀ ਦਾ ਸਬੂਤ ਅਤੇ ਆਪਣਾ ਮੌਜੂਦਾ ਪਤਾ ਵਿਖਾਉ।
- ਜੇ ਦੁਰਘਟਨਾ ਵਿੱਚ ਕਿਸੇ ਦੀ ਮੌਤ ਹੋਈ ਹੈ ਜਾਂ ਕਿਸੇ ਨੂੰ ਸੱਟ ਲਗੀ ਹੈ ਤਾਂ ਤੁਹਾਡੇ ਲਈ (ਜਾਂ ਤੁਹਾਡੇ ਬੀਮਾ ਏਜੰਟ, ਬ੍ਰੋਕਰ ਜਾਂ ਕਾਨੂੰਨੀ ਪ੍ਰਤੀਨਿਧ ਲਈ) 24 ਘੰਟੇ ਦੇ ਅੰਦਰ ਇਸ ਦੀ ਲਿਖਤ ਸੂਚਨਾ ਪੁਲਿਸ ਜਾਂ CHP ਨੂੰ ਦੇਣੀ ਜ਼ਰੂਰੀ ਹੈ।
- ਜੇ ਲੋੜ ਹੈ, ਤਾਂ 10 ਦਿਨ ਦੇ ਅੰਦਰ ਤੁਸੀਂ (ਜਾਂ ਤੁਹਾਡੇ ਬੀਮਾ ਏਜੰਟ, ਬ੍ਰੋਕਰ ਜਾਂ ਕਾਨੂੰਨੀ ਪ੍ਰਤੀਨਿਧ ਨੇ) ਇਸ ਦੀ ਲਿਖਤ ਸੂਚਨਾ DMV ਨੂੰ ਜ਼ਰੂਰ ਦੇਣੀ ਹੈ।
- ਜੇ ਤੁਸੀਂ ਕਿਸੇ ਪਾਰਕ ਕੀਤੀ ਹੋਈ ਗੱਡੀ ਜਾਂ ਦੂਜੀ ਪ੍ਰਾਪਰਟੀ ਨੂੰ ਟੱਕਰ ਮਾਰੀ ਹੈ ਤਾਂ ਆਪਣੇ ਨਾਂ ਅਤੇ ਪਤੇ ਵਾਲਾ ਇੱਕ ਨੋਟ ਉਸ ਕਾਰ ਦੇ ਅੰਦਰ ਜਾਂ ਉੱਥੇ ਪੱਕੀ ਤਰ੍ਹਾਂ ਲਗਾ ਕੇ ਛੱਡ ਦਿਉ। ਇਸ ਦੁਰਘਟਨਾ ਦੀ ਸੂਚਨਾ ਸ਼ਹਿਰ ਦੀ ਪੁਲਿਸ ਨੂੰ, ਜਾਂ, ਬਾਹਰੀ ਇਲਾਕਿਆਂ ਵਿੱਚ CHP ਨੂੰ ਦਿਉ।
- ਜੇ ਤੁਹਾਡੀ ਪਾਰਕ ਕੀਤੀ ਹੋਈ ਗੱਡੀ ਰਿੜ੍ਹ ਕੇ ਕਿਸੇ ਹੋਰ ਗੱਡੀ ਨੂੰ ਟੱਕਰ ਮਾਰ ਦੇਂਦੀ ਹੈ ਤਾਂ ਉਸਦੇ ਮਾਲਿਕ ਦਾ ਪਤਾ ਕਰੋ ਅਤੇ ਉੱਪਰ ਦੱਸੇ ਤਰੀਕੇ ਨਾਲ ਅਧਿਕਾਰੀਆਂ ਨੂੰ ਖਬਰ ਕਰੋ।
- ਜੇ ਤੁਸੀਂ ਕਿਸੇ ਜਾਨਵਰ ਨੂੰ ਮਾਰ ਦੇਂਦੇ ਹੋ ਤਾਂ ਸਭ ਤੋਂ ਨਜ਼ਦੀਕੀ ਹਿਊਮੇਨ ਸੋਸਾਇਟੀ, ਜਾਂ ਪੁਲਿਸ, ਜਾਂ CHP ਨੂੰ ਫੋਨ ਕਰੋ। ਘਾਇਲ ਜਾਨਵਰ ਨੂੰ ਆਪਣੀ ਥਾਂ ਤੋਂ ਹਟਾਉਣ ਦੀ ਜਾਂ ਉਸਨੂੰ ਮਰਨ ਲਈ ਛੱਡ ਕੇ ਜਾਣ ਦੀ ਕੋਸ਼ਿਸ਼ ਨਾ ਕਰੋ।

*ਦੁਰਘਟਨਾ ਦੀ ਸੂਚਨਾ ਦੇਣਾ*

ਜਦੋਂ ਤੁਹਾਡੀ ਕੋਈ ਦੁਰਘਟਨਾ ਹੋਵੇ ਤਾਂ ਇਸਦੀ ਸੂਚਨਾ 10 ਦਿਨ ਦੇ ਅੰਦਰ DMV ਨੂੰ ਦਿਉ, ਜੇ:

- ਕਿਸੇ ਦੀ ਪ੍ਰਾਪਰਟੀ ਨੂੰ $750 ਤੋਂ ਵੱਧ ਨੁਕਸਾਨ ਹੋਇਆ ਹੋਵੇ।
- ਕਿਸੇ ਨੂੰ ਸੱਟ (ਭਾਵੇਂ ਜਿੰਨੀ ਵੀ ਮਾਮੂਲੀ) ਲਗੀ ਹੋਵੇ ਜਾਂ ਕਿਸੇ ਦੀ ਮੌਤ ਹੋਈ ਹੋਵੇ।

*ਹਰ ਡਰਾਈਵਰ (ਜਾਂ ਡਰਾਈਵਰ ਦੇ ਏਜੰਟ, ਬ੍ਰੋਕਰ ਜਾਂ ਕਾਨੂੰਨੀ ਪ੍ਰਤੀਨਿਧ) ਲਈ ਆਪਣੇ ਆਪ DMV ਨੂੰ ਰਿਪੋਰਟ ਕਰਨਾ ਜ਼ਰੂਰੀ ਹੈ* ਅਤੇ ਇਸ ਕੰਮ ਲਈ ਤੁਸੀਂ "ਕੈਲੀਫੋਰਨੀਆ ਵਿੱਚ ਹੋਣ ਵਾਲੀ ਟ੍ਰੈਫਿਕ ਦੁਰਘਟਨਾ ਦੀ ਰਿਪੋਰਟ" ਦਾ ਫਾਰਮ (SR 1) ਵਰਤਣਾ ਹੈ। ਤੁਹਾਡੇ ਲਈ ਇਹ ਰਿਪੋਰਟ CHP ਜਾਂ ਪੁਲਿਸ ਤਿਆਰ ਨਹੀਂ ਕਰਨਗੇ। 1-800-777-0133 ਨੰਬਰ ਤੇ ਫੋਨ ਕਰਕੇ SR 1 ਮੰਗੋ ਜਾਂ www.dmv.ca.gov ਤੇ ਔਨਲਾਈਨ ਜਾਉ।

ਤੁਸੀਂ ਇਹ ਰਿਪੋਰਟ ਜ਼ਰੂਰ ਤਿਆਰ ਕਰਨੀ ਹੈ:

- ਭਾਵੇਂ ਇਹ ਦੁਰਘਟਨਾ ਤੁਹਾਡੇ ਕਾਰਨ ਹੋਈ ਹੋਵੇ ਜਾਂ ਨਹੀਂ, **ਅਤੇ**

- ਭਾਵੇਂ ਇਹ ਦੁਰਘਟਨਾ ਪ੍ਰਾਈਵੇਟ ਪ੍ਰਾਪਰਟੀ ਤੇ ਹੋਈ ਹੋਵੇ।

ਤੁਹਾਡੇ ਡਰਾਈਵਿੰਗ ਦੇ ਅਧਿਕਾਰ ਮੁਅੱਤਲ ਕਰ ਦਿੱਤੇ ਜਾਣਗੇ:

- ਜੇ ਤੁਸੀਂ ਇਹ ਰਿਪੋਰਟ ਨਹੀਂ ਦੇਂਦੇ।
- ਚਾਰ ਸਾਲ ਲਈ, ਜੇ ਤੁਹਾਡੇ ਕੋਲ ਵਾਜਬ ਬੀਮਾ ਕਵਰ ਨਹੀਂ ਸੀ। ਮੁਅੱਤਲੀ ਦੇ ਆਖਰੀ ਤਿੰਨ ਸਾਲਾਂ ਵਿੱਚ ਤੁਹਾਡਾ ਲਾਈਸੈਂਸ ਤੁਹਾਨੂੰ ਵਾਪਸ ਕੀਤਾ ਜਾ ਸਕਦਾ ਹੈ ਜੇ ਤੁਸੀਂ ਕੈਲੀਫੋਰਨੀਆ ਬੀਮਾ ਸਬੂਤ ਸਰਟੀਫਿਕੇਟ (SR 22) ਦੇਂਦੇ ਹੋ ਅਤੇ ਇਸ ਅਰਸੇ ਵਿੱਚ ਇਸ ਸਬੂਤ ਨੂੰ ਜਾਰੀ ਰਖਦੇ ਹੋ।

## ਗੱਡੀ ਚਲਾਉਣ ਦੇ ਹੋਰ ਨੇਮ

### ਕਦੇ ਨਾ ਕਰਨ ਵਾਲੇ ਕੰਮ:

- ਕਿਸੇ ਜਾਨਵਰ ਨੂੰ ਹਾਈਵੇ ਤੇ ਛੱਡ ਕੇ ਨਾ ਜਾਉ। ਇਸ ਜੁਰਮ ਲਈ $1000 ਤਕ ਦਾ ਜੁਰਮਾਨਾ, ਛੇ ਮਹੀਨੇ ਕੈਦ ਜਾਂ ਦੋਨਾਂ ਦੀ ਸਜ਼ਾ ਮਿਲ ਸਕਦੀ ਹੈ।
- ਹੱਥਾਂ ਨੂੰ ਮੁਕਤ ਰੱਖਣ ਵਾਲੀ ਜੁਗਤ ਦੇ ਬਿਨਾ ਮੋਬਾਇਲ ਫੋਨ ਦੀ ਵਰਤੋਂ ਨਾ ਕਰੋ। ਇਹ ਕਾਨੂੰਨ 1 ਜੁਲਾਈ 2008 ਤੋਂ ਲਾਗੂ ਹੋ ਰਿਹਾ ਹੈ।
- ਆਪਣੇ ਦੋਨਾਂ ਕੰਨਾਂ ਦੇ ਉੱਪਰ ਹੈਡਸੈਟ ਜਾਂ ਦੋਨਾਂ ਕੰਨਾਂ ਦੇ ਵਿੱਚ ਈਅਰ ਪਲੱਗ ਨਾ ਲਗਾਉ।
- ਗੱਡੀ ਨੂੰ ਸਾਮਾਨ ਜਾਂ ਸਵਾਰੀਆਂ ਨਾਲ ਇੰਨਾਂ ਜ਼ਿਆਦਾ ਲੱਦ ਕੇ ਨਾ ਚਲਾਉ ਕਿ ਤੁਸੀਂ ਇਸ ਨੂੰ ਕਾਬੂ ਨਾ ਕਰ ਸਕੋ, ਜਾਂ ਤੁਹਾਨੂੰ ਆਪਣੇ ਸਾਮ੍ਹਣੇ ਜਾਂ ਪਾਸਿਆਂ ਵਾਲੇ ਦ੍ਰਿਸ਼ ਨਜ਼ਰ ਨਾ ਆਉਣ।
- ਸਵਾਰੀ ਗੱਡੀ ਦੇ ਅੰਦਰ ਜਾਂ ਉੱਪਰ ਕੋਈ ਅਜੇਹੀ ਚੀਜ਼ ਨਾ ਰਖੋ ਜਿਹੜੀ ਖੱਬੇ ਪਾਸੇ ਦੇ ਸੁਰੱਖਿਆ ਸਾਧਨਾਂ (ਫੈਂਡਰਾਂ) ਤੋਂ ਬਾਹਰ ਨਿਕਲੀ ਹੋਵੇ ਜਾਂ ਸੱਜੇ ਪਾਸੇ ਦੇ ਫੈਂਡਰਾਂ ਤੋਂ ਛੇ ਇੰਚ ਤੋਂ ਵੱਧ ਨਿਕਲੀ ਹੋਵੇ। ਜੇ ਗੱਡੀ ਦੇ ਪਿਛਲੇ ਪਾਸੇ ਕੋਈ ਸਾਮਾਨ ਚਾਰ ਫੁਟ ਤੋਂ ਵੱਧ ਬਾਹਰ ਨਿਕਲਿਆ ਹੋਇਆ ਹੈ ਤਾਂ ਉਸ ਉੱਪਰ 12 ਇੰਚ ਦਾ ਵਰਗਾਕਾਰ ਲਾਲ ਜਾਂ ਰਾਤ ਵੇਲੇ ਫਲੋਰੋਸੈਂਟ ਨਾਰੰਗੀ ਝੰਡਾ ਜਾਂ ਦੋ ਲਾਲ ਬੱਤੀਆਂ ਲਗੀਆਂ ਹੋਣੀਆਂ ਚਾਹੀਦੀਆਂ ਹਨ।
- ਕਿਸੇ ਵੀ ਵਿਅਕਤੀ ਨੂੰ ਆਪਣੀ ਗੱਡੀ ਦੇ ਕਿਸੇ ਉਸ ਹਿੱਸੇ ਵਿੱਚ ਸਫਰ ਨਾ ਕਰਨ ਦਿਉ ਜਿਹੜਾ ਸਵਾਰੀਆਂ ਲਈ ਨਹੀਂ ਹੈ।
- ਆਪਣੀ ਗੱਡੀ ਦੇ ਟਰੰਕ ਵਿੱਚ ਕਿਸੇ ਵੀ ਵਿਅਕਤੀ ਨੂੰ ਸਫਰ ਨਾ ਕਰਨ ਦਿਉ। ਇਸ ਦੀ ਸਜ਼ਾ ਡਰਾਈਵਰ ਅਤੇ ਟਰੰਕ ਵਿੱਚ ਸਫਰ ਕਰਨ ਵਾਲੇ ਵਿਅਕਤੀ ਦੋਨਾਂ ਨੂੰ ਮਿਲੇਗੀ।
- ਪਿਕੱਪ ਜਾਂ ਦੂਜੇ ਟਰੱਕ ਦੇ ਪਿੱਛੇ ਕਿਸੇ ਵਿਅਕਤੀ ਨੂੰ ਸਫਰ ਨਾ ਕਰਨ ਦਿਉ ਜਦੋਂ ਤੀਕਰ ਉੱਥੇ ਬੈਠਣ ਲਈ ਸੀਟ ਨਾ ਹੋਵੇ ਅਤੇ ਉਸਨੇ ਸੁਰੱਖਿਆ ਪੇਟੀ ਨਾ ਲਗਾਈ ਹੋਵੇ।
- ਪਿਕੱਪ ਜਾਂ ਦੂਜੇ ਟਰੱਕ ਦੇ ਪਿੱਛੇ ਜਾਨਵਰਾਂ ਨੂੰ ਨਾ ਲੈ ਕੇ ਜਾਉ ਜੇ ਜਾਨਵਰ ਚੰਗੀ ਤਰ੍ਹਾਂ ਬਨ੍ਹਿਆ ਹੋਇਆ (ਸੁਰੱਖਿਅਤ) ਨਹੀਂ ਹੈ।
- ਸਾਈਕਲ, ਵੈਗਨ, ਰੋਲਰ ਸਕੇਟਾਂ, ਸਲੈਡ, ਸਕੀ ਜਾਂ ਖਿਡੌਣੇ-ਗੱਡੀ ਤੇ ਸਵਾਰ ਕਿਸੇ ਵਿਅਕਤੀ ਨੂੰ ਆਪਣੀ ਗੱਡੀ ਨਾਲ ਨਾ ਖਿੱਚੋ।
- ਸੜਕ ਦੇ ਕਿਨਾਰੇ ਕੂੜਾ-ਕਰਕਟ ਨਾ ਸੁੱਟੋ। ਇਸ ਦਾ ਜੁਰਮਾਨਾ $1000 ਹੈ ਅਤੇ ਤੁਹਾਨੂੰ ਸੁੱਟੀ ਹੋਈ ਚੀਜ਼ ਚੁੱਕਣ ਲਈ ਆਖਿਆ ਜਾ ਸਕਦਾ ਹੈ। ਕੂੜਾ ਸੁਟੱਣ ਕਾਰਨ ਮਿਲਣ ਵਾਲੀ ਸਜ਼ਾ ਨੂੰ ਤੁਹਾਡੇ ਗੱਡੀ ਚਲਾਉਣ ਦੇ ਰਿਕਾਰਡ ਵਿੱਚ ਵਿਖਾਇਆ ਜਾਂਦਾ ਹੈ।
- ਇਹੋ ਜਿਹੀ ਐਨਕ ਨਾ ਪਾਉ ਜਿਸ ਦੀਆਂ ਕਮਾਨੀਆਂ ਇੰਨੀਆਂ ਚੌੜੀਆਂ ਹੋਣ ਕਿ ਤੁਸੀਂ ਪਾਸਿਆਂ ਤੇ ਸਾਫ ਨਾ ਵੇਖ ਸਕੋ।
- ਵੀਡਿਓ ਮਾੱਨਿਟਰ ਲਗੀ ਹੋਈ ਗੱਡੀ ਨਾ ਚਲਾਉ ਜੇ ਮਾੱਨਿਟਰ ਡਰਾਈਵਰ ਨੂੰ ਨਜ਼ਰ ਆਉਂਦਾ ਹੈ ਅਤੇ ਗੱਡੀ ਬਾਰੇ ਜਾਣਕਾਰੀ ਜਾਂ ਰਸਤਾ ਵਿਖਾਉਣ ਵਾਲੇ ਵਿਆਪਕ ਨਕਸ਼ਿਆਂ ਦੇ ਇਲਾਵਾ ਕੁਝ ਹੋਰ ਵਿਖਾਉਂਦਾ ਹੈ।
- ਸੁਰੱਖਿਆ ਲਈ ਸੁਚੇਤ ਕਰਨ ਦੇ ਇਲਾਵਾ ਗੱਡੀ ਦਾ ਹੌਰਨ ਕਦੇ ਨਾ ਵਜਾਉ।
- ਆਪਣੀ ਗੱਡੀ ਦੇ ਅੰਦਰੋਂ ਸਿਗਰਟ, ਸਿਗਾਰ ਜਾਂ ਕੋਈ ਬਲਦੀ ਜਾਂ ਸੁਲਗਦੀ ਹੋਈ ਚੀਜ਼ ਬਾਹਰ ਨਾ ਸੁਟੋ।

- ਹਾਈਵੇ ਤੇ ਜਾਂ ਟ੍ਰੈਫਿਕ ਚਿੰਨ੍ਹਾਂ ਤੇ ਬੰਦੂਕ ਆਦਿ ਤੋਂ ਗੋਲੀ **ਨਾ** ਚਲਾਉ।
- ਆਪਣੀ ਗੱਡੀ ਦੇ ਅਗਲੇ ਸ਼ੀਸ਼ੇ, ਪਿਛਲੇ ਸ਼ੀਸ਼ੇ ਜਾਂ ਬਾਰੀਆਂ ਦੇ ਸ਼ੀਸ਼ਿਆਂ ਤੇ ਚਿੰਨ੍ਹ ਜਾਂ ਦੂਜੀਆਂ ਚੀਜ਼ਾਂ ਲਗਾ ਕੇ ਬਾਹਰਲੇ ਦ੍ਰਿਸ਼ ਨੂੰ ਨਜ਼ਰ ਆਉਣ ਤੋਂ ਨਾ ਰੋਕੋ। ਸ਼ੀਸ਼ੇ ਉੱਪਰ ਚੀਜ਼ਾਂ ਨਾ ਟੰਗੋ। ਵਿੰਡਸ਼ੀਲਡ ਜਾਂ ਬਾਰੀਆਂ ਦੇ ਉੱਪਰ ਸਿਰਫ ਹੇਠਾਂ ਦੱਸੀਆਂ ਥਾਂਵਾਂ ਤੇ ਸਟਿੱਕਰ ਆਦਿ ਲਗਾਏ ਜਾ ਸਕਦੇ ਹਨ:
  - ਸੱਤ ਇੰਚ ਵਰਗ ਥਾਂ ਸਵਾਰੀ ਵਾਲੇ ਪਾਸੇ ਦੀ ਵਿੰਡਸ਼ੀਲਡ ਦੇ ਥੱਲਵੇਂ ਕੋਨੇ ਵਿੱਚ, ਜਾਂ ਪਿੱਛਲੀ ਬਾਰੀ ਦੇ ਥੱਲਵੇਂ ਕੋਨੇ ਵਿੱਚ।
  - ਪੰਜ ਇੰਚ ਵਰਗ ਡਰਾਈਵਰ ਵਾਲੇ ਪਾਸੇ ਹੇਠਲੇ ਕੋਨੇ ਵਿੱਚ।
  - ਡਰਾਈਵਰ ਦੇ ਪਿੱਛੇ, ਪਾਸੇ ਵਾਲੀਆਂ ਬਾਰੀਆਂ।
- ਕਿਸੇ ਮੋਟਰ ਗੱਡੀ ਨੂੰ ਕਿਸੇ ਅਜੇਹੇ ਇਲਾਕੇ ਵਿੱਚ ਨਾ ਲੈ ਕੇ ਜਾਉ ਜਿਸਨੂੰ ਬੀਆਬਾਨ ਮੰਨਿਆ ਗਿਆ ਹੋਵੇ।(VC §38301.5)
- ਰੰਗਦਾਰ ਸੁਰੱਖਿਆ ਐਨਕ ਲਗਾ ਕੇ ਗੱਡੀ ਨਾ ਚਲਾਉ। ਜੇ ਸੂਰਜ ਦੀ ਰੋਸ਼ਨੀ ਦਾ ਅਸਰ ਤੁਹਾਡੀ ਚਮੜੀ ਤੇ ਹੁੰਦਾ ਹੈ ਤਾਂ, ਜੇ ਤੁਹਾਡੇ ਕੋਲ ਡਾਕਟਰ ਦੀ ਚਿੱਠੀ ਹੈ, ਦਿਨ ਦੇ ਸਮੇਂ ਗੱਡੀ ਚਲਾਉਣ ਵੇਲੇ ਹਟਾਏ ਜਾ ਸਕਣ ਵਾਲੇ "ਸਨ-ਸਕ੍ਰੀਨ" ਵਰਤ ਸਕਦੇ ਹੋ।
- ਕਿਸੇ ਅੰਤਿਮ ਸੰਸਕਾਰ ਲਈ ਜਾ ਰਹੀਆਂ ਗੱਡੀਆਂ ਦਾ ਰਸਤਾ ਨਾ ਰੋਕੋ ਅਤੇ ਰੁਕਾਵਟ ਨਾ ਪਾਉ। ਅੰਤਿਮ ਸੰਸਕਾਰ ਲਈ ਜਾਂ ਰਹੀਆਂ ਗੱਡੀਆਂ ਨੂੰ ਰਸਤੇ ਦਾ ਹੱਕ ਪਹਿਲਾਂ ਹੈ ਅਤੇ ਜੇ ਤੁਸੀਂ ਇਸ ਕਾਫਲੇ ਦੇ ਰਸਤੇ ਵਿੱਚ ਵਿਘਨ ਪਾਂਦੇ ਹੋ, ਦਖਲ ਦੇਂਦੇ ਹੋ ਜਾਂ ਕਾਫਲਾ ਭੰਗ ਕਰਦੇ ਹੋ ਤਾਂ ਤੁਹਾਡਾ ਚਲਾਨ ਕੀਤਾ ਜਾ ਸਕਦਾ ਹੈ। (VC §2817) ਅੰਤਿਮ ਸੰਸਕਾਰ ਲਈ ਜਾ ਰਹੇ ਕਾਫਲੇ ਦੇ ਅੱਗੇ ਟ੍ਰੈਫਿਕ ਅਫਸਰ ਹੁੰਦਾ ਹੈ ਅਤੇ ਇਸ ਵਿੱਚ ਹਿੱਸਾ ਲੈਣ ਵਾਲੀਆਂ ਸਾਰੀਆਂ ਗੱਡੀਆਂ ਦੇ ਅਗਲੇ ਸ਼ੀਸ਼ੇ ਤੇ ਉਹਨਾਂ ਦੀ ਪੱਛਾਣ ਲਈ ਮਾਰਕਰ ਲਗੇ ਹੁੰਦੇ ਹਨ।
- ਕਿਸੇ ਪਬਲਿਕ ਸੜਕ ਜਾਂ ਹਾਈਵੇ ਤੇ ਕਿਸੇ "ਪਾਕਿਟ ਬਾਈਕ" ਦੀ ਸਵਾਰੀ **ਨਾ** ਕਰੋ ਅਤੇ **ਨਾ** ਹੀ ਕਿਸੇ ਬੱਚੇ ਨੂੰ ਇਸ ਦੀ ਸਵਾਰੀ ਕਰਨ ਦਿਉ। ਇਹ ਗੱਡੀਆਂ ਹਾਈਵੇ ਤੇ ਵਰਤੋਂ ਲਈ ਨਹੀਂ ਬਣਾਈਆਂ ਗਈਆਂ ਹਨ ਅਤੇ ਇਹ ਫੈਡਰਲ ਸੁਰੱਖਿਆ ਮਿਆਰਾਂ ਤੇ ਪੂਰੀਆਂ ਨਹੀਂ ਉਤਰਦੀਆਂ।

## ਜ਼ਰੂਰ ਕਰਨ ਵਾਲੇ ਕੰਮ:

- ਤੰਗ ਪਹਾੜੀ ਸੜਕਾਂ ਤੇ ਜਿੱਥੋਂ ਤਕ ਵਾਜਬ ਤੌਰ ਤੇ ਮੁਮਕਨ ਹੋਵੇ, ਗੱਡੀ ਨੂੰ ਵੱਧ ਤੋਂ ਵੱਧ ਸੱਜੇ ਪਾਸੇ ਚਲਾਉਣਾ **ਜ਼ਰੂਰੀ ਹੈ,** ਅਤੇ ਜੇ ਤੁਸੀਂ ਘੱਟੋ-ਘੱਟ 200 ਫੁੱਟ ਦੀ ਦੂਰੀ ਤਕ ਸਾਫ ਨਹੀਂ ਵੇਖ ਸਕਦੇ ਤਾਂ ਹੌਰਨ ਵਜਾਉ।
- ਸੂਰਜ ਡੁੱਬਣ ਦੇ 30 ਮਿੰਟ ਬਾਅਦ ਅਗਲੀਆਂ ਬੱਤੀਆਂ ਦੀ ਵਰਤੋਂ ਕਰਨਾ ਅਤੇ ਉਹਨਾਂ ਨੂੰ ਸੂਰਜ ਉਗਣ ਦੇ 30 ਮਿੰਟ ਪਹਿਲਾਂ ਤਕ ਚਾਲੂ ਰਖਣਾ **ਜ਼ਰੂਰੀ ਹੈ।**
- ਜਦੋਂ ਤੁਹਾਡੇ ਵੱਲ ਆ ਰਹੀ ਕਿਸੇ ਗੱਡੀ ਦੀ ਦੂਰੀ 500 ਫੁਟ ਤੋਂ ਘੱਟ ਰਹਿ ਜਾਂਦੀ ਹੈ ਜਾਂ ਜਦੋਂ ਤੁਹਾਡੇ ਅੱਗੇ ਜਾ ਰਹੀ ਗੱਡੀ ਤੋਂ ਤੁਹਾਡੀ ਦੂਰੀ 300 ਫੁਟ ਤੋਂ ਘੱਟ ਰਹਿ ਜਾਂਦੀ ਹੈ, ਤਾਂ ਆਪਣੀ ਬੱਤੀਆਂ ਦੀ ਰੌਸ਼ਨੀ ਘੱਟ ਕਰਕੇ "ਲੋਅ ਬੀਮ" ਤੇ ਲਿਆਉਣਾ **ਜ਼ਰੂਰੀ ਹੈ।**
- ਜੇ ਬਰਫ, ਮੀਂਹ, ਧੁੰਦ ਜਾਂ ਘੱਟ ਦੂਰੀ (1000 ਫੁਟ ਜਾਂ ਘੱਟ) ਤਕ ਨਜ਼ਰ ਆਉਣ ਦੇ ਕਾਰਨ ਵਿੰਡਸ਼ੀਲਡ ਦੇ ਵਾਈਪਰਾਂ ਦੀ ਵਰਤੋਂ ਜ਼ਰੂਰੀ ਹੋ ਜਾਂਦੀ ਹੈ ਤਾਂ ਅਗਲੀਆਂ ਬੱਤੀਆਂ ਨੂੰ ਚਾਲੂ ਕਰਨਾ **ਜ਼ਰੂਰੀ ਹੈ।**
- ਜੇ ਤੁਸੀਂ ਕਿਸੇ ਦੁਰਘਟਨਾ ਦਾ ਹਿੱਸਾ ਬਣ ਜਾਂਦੇ ਹੋ ਤਾਂ ਆਪਣੀ ਗੱਡੀ ਨੂੰ (ਜੇ ਉਹ ਚਲਣ ਦੀ ਹਾਲਤ ਵਿੱਚ ਹੈ), ਜਦੋਂ ਅਜੇਹਾ ਕਰਨਾ ਸੁਰੱਖਿਅਤ ਹੋਵੇ, ਟ੍ਰੈਫਿਕ ਲੇਨ ਤੋਂ ਬਾਹਰ ਕੱਢ ਕੇ ਲਿਜਾਣਾ ਤੁਹਾਡੇ ਲਈ **ਜ਼ਰੂਰੀ ਹੈ।** ਜੇ ਤੁਸੀਂ ਗੱਡੀ ਨੂੰ ਅਸੁਰੱਖਿਅਤ ਥਾਂ ਤੇ ਛੱਡ ਕੇ ਚਲੇ ਜਾਂਦੇ ਹੋ ਜਾਂ ਉਸਦੇ ਕਾਰਨ ਸੁਰੱਖਿਆ ਸਬੰਧਤ ਪਰੇਸ਼ਾਨੀਆਂ ਹੋ ਸਕਦੀਆਂ ਹਨ ਤਾਂ ਕਾਨੂੰਨ ਪਾਲਣ ਅਧਿਕਾਰੀ ਤੁਹਾਡੀ ਗੱਡੀ ਨੂੰ ਟੋਅ ਕਰਕੇ ਲਿਜਾ ਸਕਦੇ ਹਨ ਜਾਂ ਆਪਣੇ ਕਬਜ਼ੇ ਵਿੱਚ ਲੈ ਸਕਦੇ ਹਨ।

# ਸਿਹਤ ਅਤੇ ਸੁਰੱਖਿਆ

## ਵਡੇਰੀ ਉਮਰ ਦੇ ਡਰਾਈਵਰਾਂ ਲਈ ਸੁਰੱਖਿਆ

ਡਿਪਾਰਟਮੈਂਟ ਨੇ ਖਾਸ ਤੌਰ ਤੇ ਵਡੇਰੀ ਉਮਰ ਦੇ ਡਰਾਈਵਰਾਂ ਲਈ ਇਕ ਹੈਂਡਬੁਕ ਛਾਪੀ ਹੈ। *"ਸੁਰੱਖਿਅਤ ਗੱਡੀ ਚਲਾਉਣ ਬਾਰੇ ਵਡੇਰੀ ਉਮਰ ਦੇ ਲੋਕਾਂ ਲਈ ਗਾਈਡ" (Senior Guide for Safe Driving)* ਦੀ ਕਾਪੀ ਪ੍ਰਾਪਤ ਕਰਨ ਲਈ ਕਿਰਪਾ ਕਰਕੇ 1-800-777-0133 ਨੰਬਰ ਤੇ ਫੋਨ ਕਰੋ ਜਾਂ ਵੈਬਸਾਈਟ www.dmv.ca.gov ਤੇ ਔਨਲਾਈਨ ਜਾਉ।

## ਤੇਜ਼ ਨਜ਼ਰ – ਸਾਰੇ ਡਰਾਈਵਰਾਂ ਲਈ

ਸੁਰੱਖਿਅਤ ਤਰੀਕੇ ਨਾਲ ਗੱਡੀ ਚਲਾਉਣ ਲਈ ਨਜ਼ਰ ਤੇਜ਼ ਹੋਣੀ ਜ਼ਰੂਰੀ ਹੈ। ਜੇ ਤੁਸੀਂ ਸਾਫ ਵੇਖ ਨਹੀਂ ਸਕਦੇ, ਦੂਰੀ ਦਾ ਅੰਦਾਜ਼ਾ ਨਹੀਂ ਲਗਾ ਸਕਦੇ ਜਾਂ ਆਉਣ ਵਾਲੀ ਕਠਨਾਈ ਦੀ ਪੱਛਾਣ ਨਹੀਂ ਕਰ ਸਕਦੇ ਤਾਂ ਤੁਸੀਂ ਉਸ ਕਠਨਾਈ ਦਾ ਮੁਕਾਬਲਾ ਨਹੀਂ ਕਰ ਸਕੋਗੇ। ਤੁਹਾਨੂੰ ਆਪਣੇ ਆਸੇ ਪਾਸੇ ਜਾਂ "ਅੱਖ ਦੇ ਕੋਨੇ ਵਿੱਚੋਂ" ਵੇਖਣ ਦੀ ਲੋੜ ਵੀ ਪੈਂਦੀ ਹੈ ਤਾਂਕਿ ਤੁਸੀਂ ਆਪਣੇ ਦੋਹਾਂ ਪਾਸਿਆਂ ਤੋਂ ਲੰਘ ਰਹੀਆਂ ਗੱਡੀਆਂ ਨੂੰ ਵੇਖ ਸਕੋ ਜਦ ਕਿ ਤੁਹਾਡੀ ਨਜ਼ਰ ਆਪਣੇ ਅੱਗੇ ਵਾਲੀ ਸੜਕ ਤੇ ਹੈ।

ਹੋ ਸਕਦਾ ਹੈ ਕਿ ਤੁਹਾਨੂੰ ਨਜ਼ਰ ਸਾਫ ਆਉਂਦਾ ਹੋਵੇ ਪਰ ਤੁਸੀਂ ਦੂਰੀਆਂ ਦਾ ਅੰਦਾਜ਼ਾ ਨਾ ਲਗਾ ਸਕਦੇ ਹੋਵੋ। ਤੁਹਾਡੇ ਲਈ ਦੂਰੀ ਦਾ ਸਹੀ ਅੰਦਾਜ਼ਾ ਲਗਾ ਸਕਣਾ ਜ਼ਰੂਰੀ ਹੈ ਤਾਂਕਿ ਤੁਹਾਨੂੰ ਪਤਾ ਹੋਵੇ ਕਿ ਤੁਸੀਂ ਦੂਜੀਆਂ ਕਾਰਾਂ ਤੋਂ ਕਿੰਨੀ ਦੂਰ ਹੋ। ਕਈ ਲੋਕ ਦਿਨ ਦੇ ਸਮੇਂ ਸਾਫ ਵੇਖ ਸਕਦੇ ਹਨ ਪਰ ਰਾਤ ਦੇ ਸਮੇਂ ਉਹਨਾਂ ਨੂੰ ਵੇਖਣ ਵਿੱਚ ਮੁਸ਼ਕਲ ਪੈਂਦੀ ਹੈ। ਕਈ ਲੋਕਾਂ ਨੂੰ ਘੱਟ ਰੋਸ਼ਨੀ ਵਿੱਚ ਘੱਟ ਨਜ਼ਰ ਆਉਂਦਾ ਹੈ। ਕਈ ਹੋਰਾਂ ਨੂੰ ਹੈਡਲਾਈਟ ਦੇ ਲਿਸ਼ਕਾਰੇ ਤੋਂ ਤਕਲੀਫ ਹੁੰਦੀ ਹੈ।

ਹਰ ਸਾਲ ਜਾਂ ਦੋ ਸਾਲ ਬਾਅਦ ਆਪਣੀਆਂ ਅੱਖਾਂ ਟੈਸਟ ਕਰਾਉ। ਜੇ ਤੁਸੀਂ ਆਪਣੀਆਂ ਅੱਖਾਂ ਟੈਸਟ ਨਹੀਂ ਕਰਵਾਉਂਦੇ ਤਾਂ ਸ਼ਾਇਦ ਤੁਹਾਨੂੰ ਆਪਣੇ ਆਸੇਪਾਸੇ ਵੇਖਣ ਦੀ ਨਜ਼ਰ ਦੀ ਕਮਜ਼ੋਰੀ, ਜਾਂ ਦੂਰੀ ਦਾ ਸਹੀ ਅੰਦਾਜ਼ਾ ਨਾ ਲਗਾ ਸਕਣ ਦੀ ਮੁਸ਼ਕਲ ਦਾ, ਕਦੇ ਪਤਾ ਹੀ ਨਾ ਚਲੇ।

## ਸੁਣਨ ਦੀ ਸ਼ਕਤੀ

ਜ਼ਿਆਦਾਤਰ ਲੋਕਾਂ ਨੂੰ ਇਸ ਚੀਜ਼ ਦਾ ਘੱਟ ਅਹਿਸਾਸ ਹੁੰਦਾ ਹੈ ਕਿ ਸੁਣਨ ਦੀ ਸ਼ਕਤੀ ਗੱਡੀ ਚਲਾਉਣ ਲਈ ਕਿੰਨੀ ਜ਼ਰੂਰੀ ਹੈ। ਹੌਰਨ, ਸਾਇਰਨ ਜਾਂ ਘਿਸਟਦੇ ਟਾਇਰਾਂ ਦੀ ਆਵਾਜ਼ ਤੁਹਾਨੂੰ ਖਤਰੇ ਦੀ ਚੇਤਾਵਨੀ ਦੇ ਸਕਦੀ ਹੈ। ਕਈ ਵਾਰ ਤੁਸੀਂ ਕਾਰ ਦੀ ਆਵਾਜ਼ ਸੁਣ ਸਕਦੇ ਹੋ ਪਰ ਉਸਨੂੰ ਵੇਖ ਨਹੀਂ ਸਕਦੇ, ਖਾਸ ਤੌਰ ਤੇ ਜੇ ਉਹ ਤੁਹਾਨੂੰ ਨਾ ਦਿੱਸਣ ਵਾਲੇ ਖੇਤਰਾਂ ਵਿੱਚ ਹੈ।

ਜੇ ਰੇਡੀਓ, ਸੀਡੀ ਜਾਂ ਟੇਪ ਡੈਕ ਉੱਚੀ ਆਵਾਜ਼ ਵਿੱਚ ਲਗਿਆ ਹੋਵੇ ਤਾਂ ਜਿਨ੍ਹਾਂ ਲੋਕਾਂ ਨੂੰ ਚੰਗਾ ਸੁਣਾਈ ਦੇਂਦਾ ਹੈ ਕਈ ਵਾਰ ਉਹ ਵੀ ਠੀਕ ਤਰ੍ਹਾਂ ਸੁਣ ਨਹੀਂ ਸਕਦੇ। ਹੈਡਸੈਟ ਜਾਂ ਦੋਨਾਂ ਕੰਨਾਂ ਵਿੱਚ ਈਅਰਪਲੱਗ ਪਾ ਕੇ ਗੱਡੀ ਨਾ ਚਲਾਉ।

ਅੱਖਾਂ ਦੀ ਨਜ਼ਰ ਦੀ ਤਰ੍ਹਾਂ ਸੁਣਨ ਵਿੱਚ ਤਕਲੀਫ ਵੀ ਹੌਲੀ ਹੌਲੀ ਆ ਸਕਦੀ ਹੈ ਅਤੇ ਹੋ ਸਕਦਾ ਹੈ ਕਿ ਤੁਸੀਂ ਉਸ ਤਬਦੀਲੀ ਵੱਲ ਧਿਆਨ ਨਾ ਦਿਉ। ਜਿਨ੍ਹਾਂ ਡਰਾਈਵਰਾਂ ਨੂੰ ਪਤਾ ਹੁੰਦਾ ਹੈ ਕਿ ਉਹ ਡੋਰੇ ਹਨ ਜਾਂ ਉਹਨਾਂ ਨੂੰ ਘੱਟ ਸੁਣਾਈ ਪੈਂਦਾ ਹੈ, ਉਹ ਆਪਣਾ ਤਰੀਕਾ ਕੱਢ ਲੈਂਦੇ ਹਨ। ਉਹ ਆਪਣੀਆਂ ਵੇਖਣ ਦੀਆਂ ਆਦਤਾਂ ਦਾ ਜ਼ਿਆਦਾ ਸਹਾਰਾ ਲੈਣਾ ਸਿੱਖ ਸਕਦੇ ਹਨ।

## ਸੁਚੇਤ ਰਹਿਣਾ

ਜਦੋਂ ਤੁਸੀਂ ਥੱਕੇ ਹੁੰਦੇ ਹੋ ਤੁਸੀਂ ਘੱਟ ਚੌਕਸ ਹੁੰਦੇ ਹਨ। ਕੁਦਰਤੀ ਗੱਲ ਹੈ ਕਿ ਸਰੀਰ ਰਾਤ ਵੇਲੇ ਸੌਣਾ ਚਾਹੁੰਦਾ ਹੈ ਅਤੇ ਜ਼ਿਆਦਾਤਰ ਡਰਾਈਵਰ ਰਾਤ ਵੇਲੇ, ਖਾਸ ਤੌਰ ਤੇ ਅੱਧੀ ਰਾਤ ਦੇ ਬਾਅਦ, ਘੱਟ ਸਾਵਧਾਨ ਹੁੰਦੇ ਹਨ। ਉਸ ਵੇਲੇ ਤੁਸੀਂ ਸ਼ਾਇਦ ਕਿਸੇ ਖਤਰੇ ਨੂੰ ਇੰਨੀ ਛੇਤੀ ਨਾ ਵੇਖ ਸਕੋ ਜਾਂ ਇੰਨੀ ਛੇਤੀ ਲੋੜੀਂਦੀ ਕਾਰਵਾਈ ਨਾ ਕਰ ਸਕੋ, ਇਸ ਲਈ ਦੁਰਘਟਨਾ ਹੋਣ ਦੀ ਸੰਭਾਵਨਾ ਵੱਧ ਹੁੰਦੀ ਹੈ। ਜੇ ਤੁਹਾਨੂੰ ਨੀਂਦਰ ਆ ਰਹੀ ਹੈ ਤਾਂ ਉਸਦਾ ਇੱਕੋ ਸੁਰੱਖਿਅਤ ਇਲਾਜ ਹੈ ਸੜਕ ਤੋਂ ਉਤਰ ਕੇ ਥੋੜੀ ਨੀਂਦਰ ਕਰ ਲੈਣਾ।

ਲੰਮੇ ਸਫਰ ਵਿੱਚ ਨਾ ਥੱਕਣ ਲਈ:

- ਸਫਰ ਸ਼ੁਰੂ ਕਰਨ ਤੋਂ ਪਹਿਲਾਂ ਘੱਟੋ-ਘੱਟ ਇੱਕ ਰਾਤ ਦੀ ਆਮ ਵਾਂਗ ਨੀਂਦਰ ਕਰ ਲਉ।
- ਕੋਈ ਅਜੇਹੀ ਦਵਾਈ ਨਾ ਲਉ ਜਿਸ ਨਾਲ ਤੁਹਾਨੂੰ ਨੀਂਦਰ ਆਵੇ।

- ਜ਼ਿਆਦਾ ਲੰਮੇ ਚਿਰ ਲਈ ਗੱਡੀ ਨਾ ਚਲਾਉ ਅਤੇ ਕੋਸ਼ਸ਼ ਕਰੋ ਕਿ ਦੇਰ ਰਾਤ ਨੂੰ ਗੱਡੀ ਨਾ ਚਲਾਉਣੀ ਪਵੇ।
- ਜੇ ਤੁਸੀਂ ਥੱਕੇ ਨਹੀਂ ਹੋ ਤਾਂ ਵੀ ਆਰਾਮ ਕਰਨ ਲਈ ਨੇਮ ਨਾਲ ਰੁਕੋ।
- ਆਪਣੀਆਂ ਨਜ਼ਰ ਨੂੰ ਸੜਕ ਦੇ ਇੱਕ ਹਿੱਸੇ ਤੋਂ ਦੂਜੇ ਹਿੱਸੇ ਵੱਲ ਲਿਜਾਂਦੇ ਰਹੋ। ਨੇੜੇ ਅਤੇ ਦੂਰ, ਖੱਬੇ ਅਤੇ ਸੱਜੇ ਦੀਆਂ ਚੀਜ਼ਾਂ ਵੱਲ ਵੇਖੋ।
- ਚੂਇੰਗ ਗਮ ਚਬਾਉਣ ਜਾਂ ਰੇਡੀਓ ਦੇ ਨਾਲ ਗਾਣੇ ਗਾਉਣ ਦੀ ਕੋਸ਼ਸ਼ ਕਰੋ।
- ਖਿੜਕੀ ਦਾ ਸ਼ੀਸ਼ਾ ਥੱਲੇ ਕਰਕੇ ਥੋੜੀ ਤਾਜ਼ੀ ਹਵਾ ਅੰਦਰ ਆਉਣ ਦਿਉ।

ਜੇ ਤੁਸੀਂ ਸਾਰਾ ਸਮਾਂ ਥਕਾਵਟ ਮਹਿਸੂਸ ਕਰਦੇ ਹੋ ਅਤੇ ਦਿਨ ਵਿੱਚ ਬਹੁਤ ਵਾਰੀ ਸੌਂ ਜਾਂਦੇ ਹੋ ਤਾਂ ਆਪਣੇ ਡਾਕਟਰ ਨਾਲ ਨੀਂਦਰ ਦੀ ਤਕਲੀਫ ਬਾਰੇ ਗੱਲ ਕਰੋ।

## ਦਵਾਈਆਂ

ਯਾਦ ਰਖੋ ਕਿ ਸਾਰੀਆਂ ਦਵਾਈਆਂ, ਭਾਵੇਂ ਉਹ ਡਾਕਟਰ ਦੀ ਪਰਚੀ ਨਾਲ ਮਿਲਣ ਜਾਂ ਖੁੱਲੇ ਆਮ, ਖਤਰਨਾਕ ਹੋ ਸਕਦੀਆਂ ਹਨ। ਜ਼ੁਕਾਮ ਅਤੇ ਐਲਰਜੀਆਂ ਲਈ ਖੁੱਲੇ ਆਮ ਮਿਲਣ ਵਾਲੀਆਂ ਦਵਾਈਆਂ ਨਾਲ ਤੁਹਾਨੂੰ ਊਂਘ ਆ ਸਕਦੀ ਹੈ ਜਿਸਦਾ ਅਸਰ ਤੁਹਾਡੀ ਗੱਡੀ ਚਲਾਉਣ ਦੀ ਯੋਗਤਾ ਤੇ ਪੈ ਸਕਦਾ ਹੈ। ਜੇ ਤੁਸੀਂ ਗੱਡੀ ਚਲਾਉਣ ਤੋਂ ਪਹਿਲਾਂ ਕੋਈ ਦਵਾਈ ਲੈਂਦੇ ਹੋ ਤਾਂ ਪਹਿਲਾਂ ਆਪਣੇ ਡਾਕਟਰ ਜਾਂ ਫਾਰਮੇਸਿਸਟ ਕੋਲੋਂ ਦਵਾਈ ਦੇ ਅਸਰ ਬਾਰੇ ਪਤਾ ਕਰ ਲਉ। **ਆਪਣੀ ਦਵਾਈ ਦੇ ਅਸਰ ਬਾਰੇ ਪਤਾ ਕਰਨਾ ਤੁਹਾਡੀ ਆਪਣੀ ਜ਼ੁੰਮੇਵਾਰੀ ਹੈ।**

ਗੱਡੀ ਚਲਾਉਣ ਤੋਂ ਪਹਿਲਾਂ ਇਹ ਕੰਮ ਨਾ ਕਰੋ:

- ਡਾਕਟਰ ਦੇ ਆਖੇ ਬਿਨਾ ਦਵਾਈਆਂ ਮਿਲਾਉਣਾ।
- ਕਿਸੇ ਹੋਰ ਨੂੰ ਦੱਸੀਆਂ ਹੋਈਆਂ ਦਵਾਈਆਂ ਲੈਣਾ।
- ਅਲਕੋਹਲ ਅਤੇ ਦਵਾਈਆਂ ਮਿਲਾਉਣਾ। ਇਹ ਡਾਕਟਰ ਦੀ ਪਰਚੀ ਨਾਲ ਜਾਂ ਖੁੱਲੇ ਆਮ ਮਿਲਣ ਵਾਲੀਆਂ ਦੋਨੋਂ ਤਰ੍ਹਾਂ ਦੀਆਂ ਦਵਾਈਆਂ ਲਈ ਲਾਗੂ ਹੁੰਦਾ ਹੈ।

## ਸਿਹਤ ਅਤੇ ਭਾਵਨਾਵਾਂ

ਤੁਹਾਡੀ ਸ਼ਖਸੀਅਤ ਦਾ ਅਸਰ ਤੁਹਾਡੇ ਗੱਡੀ ਚਲਾਉਣ ਦੇ ਤਰੀਕੇ ਤੇ ਪੈਂਦਾ ਹੈ। ਆਪਣੀਆਂ ਭਾਵਨਾਵਾਂ ਦਾ ਅਸਰ ਆਪਣੀ ਸੁਰੱਖਿਅਤ ਡਰਾਈਵਿੰਗ ਤੇ ਨਾ ਪੈਣ ਦਿਉ। ਗੱਡੀ ਚਲਾਉਣ ਵੇਲੇ ਆਪਣੀ ਸੂਝਬੂਝ, ਵਿਵੇਕ ਅਤੇ ਸ਼ਿਸ਼ਟਤਾ ਦੀ ਵਰਤੋਂ ਕਰੋ ਅਤੇ ਸੁਰੱਖਿਅਤ ਡਰਾਈਵਿੰਗ ਲਈ ਸਿਫਾਰਸ਼ ਕੀਤੇ ਗਏ ਸਾਰੇ ਨੇਮਾਂ ਦੀ ਪਾਲਣਾ ਕਰੋ।

ਆਪਣੇ ਡਾਕਟਰ ਨਾਲ ਆਪਣੀ ਨਜ਼ਰ ਦੀ ਕਮਜ਼ੋਰੀ, ਦਿਲ ਦੀਆਂ ਤਕਲੀਫਾਂ, ਡਾਇਬਿਟੀਜ਼ (ਸ਼ੂਗਰ) ਅਤੇ ਮਿਰਗੀ ਬਾਰੇ ਗੱਲਬਾਤ ਕਰੋ ਅਤੇ ਉਹਨਾਂ ਦੀ ਸਲਾਹ ਮੁਤਾਬਕ ਕੰਮ ਕਰੋ। ਜੇ ਕੋਈ ਅਜੇਹੀ ਤਕਲੀਫ ਹੈ ਜਿਸਦਾ ਅਸਰ ਤੁਹਾਡੀ ਗੱਡੀ ਨੂੰ ਸੁਰੱਖਿਅਤ ਢੰਗ ਨਾਲ ਚਲਾਉਣ ਦੀ ਯੋਗਤਾ ਤੇ ਪੈਂਦਾ ਹੈ ਤਾਂ ਉਸ ਬਾਰੇ DMV ਨੂੰ ਦੱਸੋ।

## ਤਕਲੀਫਾਂ ਜਿਨ੍ਹਾਂ ਦੀ ਰਿਪੋਰਟ ਕਰਨਾ ਡਾਕਟਰਾਂ ਲਈ ਜ਼ਰੂਰੀ ਹੈ

14 ਸਾਲ ਜਾਂ ਉਸ ਤੋਂ ਵੱਡੀ ਉਮਰ ਦੇ ਰੋਗੀਆਂ ਨੂੰ ਜੇ ਬੇਹੋਸ਼ੀ, ਮਾਨਸਿਕ ਬਿਮਾਰੀ ਜਾਂ ਉਸ ਨਾਲ ਜੁੜੀਆਂ ਤਕਲੀਫਾਂ ਦੇ ਦੌਰੇ ਪੈਂਦੇ ਹਨ ਤਾਂ ਇਸਦੀ ਰਿਪੋਰਟ ਕਰਨਾ ਡਾਕਟਰਾਂ ਅਤੇ ਸਰਜਨਾਂ ਲਈ ਜ਼ਰੂਰੀ ਹੈ। (ਹੈਲਥ ਐਂਡ ਸੇਫਟੀ ਕੋਡ §103900)

ਹਾਲਾਂਕਿ ਕਾਨੂੰਨ ਮੁਤਾਬਕ ਇਹ ਲਾਜ਼ਮੀ ਨਹੀਂ ਹੈ ਪਰ ਤੁਹਾਡਾ ਡਾਕਟਰ ਕਿਸੇ ਹੋਰ ਤਕਲੀਫ ਬਾਰੇ ਵੀ, ਜਿਸਦਾ ਅਸਰ ਗੱਡੀ ਨੂੰ ਸੁਰੱਖਿਅਤ ਤਰੀਕੇ ਨਾਲ ਚਲਾਉਣ ਦੀ ਯੋਗਤਾ ਤੇ ਪੈਂਦਾ ਹੋਵੇ, ਰਿਪੋਰਟ ਕਰ ਸਕਦਾ ਹੈ।

# ਵਿਸ਼ੇਸ਼ ਭਾਗ - ਨਾਬਾਲਗ ਲੋਕ

## ਨਾਬਾਲਗਾਂ ਦੇ ਪਰਮਿਟ ਲਈ ਜ਼ਰੂਰੀ ਗੱਲਾਂ

ਨਾਬਾਲਗ ਵਿਅਕਤੀ ਉਹ ਹੈ ਜਿਸਦੀ ਉਮਰ 18 ਵਰ੍ਹਿਆਂ ਤੋਂ ਘੱਟ ਹੋਵੇ। ਨਾਬਾਲਗ ਦੀ ਡਰਾਈਵਰ ਲਾਈਸੈਂਸ ਜਾਂ ਲਾਈਸੈਂਸ ਸ਼੍ਰੇਣੀ ਵਿੱਚ ਤਬਦੀਲੀ ਦੀ ਅਰਜ਼ੀ ਉੱਪਰ ਉਸਦੇ ਮਾਤਾ-ਪਿਤਾ ਜਾਂ ਕਾਨੂੰਨੀ

ਨਿਗਰਾਨਾਂ ਦੇ ਦਸਤਖ਼ਤ ਹੋਣੇ ਜ਼ਰੂਰੀ ਹਨ।

**ਨੋਟ:** ਨਾਬਾਲਗ ਵਿਅਕਤੀ ਕੈਲੀਫੋਰਨੀਆ ਵਿੱਚ ਤਨਖਾਹ ਲਈ ਡਰਾਈਵਰ ਦਾ ਕੰਮ ਓਦੋਂ ਤੀਕਰ ਨਹੀਂ ਕਰ ਸਕਦੇ ਜਦੋਂ ਤਕ ਉਹਨਾਂ ਦੀ ਉਮਰ 18 ਸਾਲ ਦੀ ਨਹੀਂ ਹੋ ਜਾਂਦੀ ਅਤੇ ਉਹਨਾਂ ਨੂੰ ਲਾਈਸੈਂਸ ਪ੍ਰਾਪਤ ਨਹੀਂ ਹੋ ਜਾਂਦਾ, ਅਤੇ ਉਹ ਵਿਦਿਆਰਥੀਆਂ ਨੂੰ ਲੈ ਜਾ ਰਹੀ ਸਕੂਲ ਬਸ ਨਹੀਂ ਚਲਾ ਸਕਦੇ।

ਪਰਮਿਟ ਲੈਣ ਲਈ ਜ਼ਰੂਰੀ ਹੈ ਕਿ:

- ਤੁਹਾਡੀ ਉਮਰ ਘੱਟੋ ਘੱਟ $15^1/_2$ ਸਾਲ ਹੋਵੇ ਅਤੇ 18 ਸਾਲ ਤੋਂ ਘੱਟ ਹੋਵੇ।
- ਤੁਸੀਂ ਅਰਜ਼ੀ ਦੀਆਂ ਸ਼ਰਤਾਂ ਪੂਰੀਆਂ ਕਰੋ।
- DL 44 ਉੱਪਰ ਤੁਸੀਂ ਆਪਣੇ ਮਾਤਾ-ਪਿਤਾ ਜਾਂ ਨਿਗਰਾਨਾਂ ਦੇ ਦਸਤਖਤ ਕਰਵਾਉ।
- ਤੁਸੀਂ ਟ੍ਰੈਫਿਕ ਦੇ ਕਾਨੂੰਨਾਂ ਅਤੇ ਸੜਕ ਦੇ ਚਿੰਨ੍ਹਾਂ ਦਾ ਟੈਸਟ ਪਾਸ ਕਰੋ। ਜੇ ਤੁਸੀਂ ਟੈਸਟ ਵਿੱਚ ਫੇਲ੍ਹ ਹੋ ਜਾਂਦੇ ਹੋ ਤਾਂ ਦੁਬਾਰਾ ਟੈਸਟ ਦੇਣ ਲਈ ਇੱਕ ਹਫਤਾ ਇੰਤਜ਼ਾਰ ਕਰੋ। ਇਸ ਨਾਲ ਤੁਹਾਨੂੰ ਪੜ੍ਹਨ ਦਾ ਸਮਾਂ ਮਿਲੇਗਾ।
- ਜੇ ਤੁਹਾਡੀ ਉਮਰ $15^1/_2$ ਅਤੇ $17^1/_2$ ਦੇ ਵਿਚਕਾਰ ਹੈ, ਤਾਂ ਹੇਠਲੀਆਂ ਸ਼ਰਤਾਂ ਵਿੱਚੋਂ ਇੱਕ ਦੇ ਪੂਰੇ ਕਰਨ ਦਾ ਸਬੂਤ ਦਿਉ:
  - ਤੁਸੀਂ ਡਰਾਈਵਰੀ ਦੀ ਸਿੱਖਿਆ (DE) ਅਤੇ ਡਰਾਈਵਰ ਟ੍ਰੇਨਿੰਗ (DT) ਪੂਰੀ ਕਰ ਲਈ ਹੈ। (DL 387, DL 388, DL 388A, OL 237, ਜਾਂ OL 238)
  - DE ਪੂਰੀ ਕਰ ਲਈ ਹੈ ਅਤੇ DT ਕਰ ਰਹੇ ਹੋ। (DL 387, DL 392, OL 237, ਜਾਂ OL 392)
  - ਤੁਸੀਂ ਕਿਸੇ ਮਾਨਤਾ-ਪ੍ਰਾਪਤ ਅਤੇ ਇੱਕਠੇ-ਕੀਤੇ DE/DT ਪ੍ਰੋਗਰਾਮ ਵਿੱਚ ਨਾਂ ਲਿਖਵਾਇਆ ਹੋਇਆ ਹੈ ਅਤੇ ਉਸ *ਵਿੱਚ ਹਿੱਸਾ ਲੈ ਰਹੇ ਹੋ।* (DL 400)

**ਆਰਜ਼ੀ (ਪ੍ਰੋਵੀਜ਼ਨਲ) ਪਰਮਿਟ ਉਸ ਵੇਲੇ ਤੀਕਰ ਵੈਧ ਨਹੀਂ ਹੈ ਜਦੋਂ ਤੀਕਰ ਤੁਸੀਂ ਕਿਸੇ ਇੰਸਟ੍ਰਕਟਰ ਨਾਲ ਗੱਡੀ ਵਿੱਚ ਬੈਠ ਕੇ ਅਮਲੀ ਡਰਾਈਵਰ ਟ੍ਰੇਨਿੰਗ ਸ਼ੁਰੂ ਨਹੀਂ ਕਰਦੇ ਜਾਂ ਜਦੋਂ ਤੀਕਰ ਤੁਹਾਡੀ ਉਮਰ $17^1/_2$ ਸਾਲ ਨਹੀਂ ਹੋ ਜਾਂਦੀ।**

ਜੇ ਤੁਹਾਡੇ ਕੋਲ ਸਿਰਫ ਆਰਜ਼ੀ ਪਰਮਿਟ ਹੈ ਅਤੇ ਤੁਹਾਡਾ ਵਿਚਾਰ ਕੈਲੀਫੋਰਨੀਆ ਦੇ ਬਾਹਰ ਗੱਡੀ ਲਿਜਾਣ ਦਾ ਹੈ ਤਾਂ ਗੱਡੀ ਚਲਾਉਣ ਤੋਂ ਪਹਿਲਾਂ ਉਸ ਸਟੇਟ ਜਾਂ ਦੇਸ਼ ਦੇ ਡਰਾਈਵਰ ਲਾਈਸੈਂਸ ਦਫਤਰ ਨੂੰ ਸੰਪਰਕ ਕਰੋ।

**ਨੋਟ: ਜੇ ਤੁਹਾਡੀ ਉਮਰ ਘੱਟੋ ਘੱਟ $17^1/_2$ ਸਾਲ ਹੈ** ਤਾਂ DE ਜਾਂ DT ਪੂਰੇ ਕੀਤੇ ਬਿਨਾ ਤੁਹਾਨੂੰ *ਪਰਮਿਟ* ਮਿਲ ਸਕਦਾ ਹੈ। ਪਰ 18 ਸਾਲ ਦੀ ਉਮਰ ਤੋਂ ਪਹਿਲਾਂ ਲਾਈਸੈਂਸ ਪ੍ਰਾਪਤ ਕਰਨ ਲਈ ਤੁਹਾਡੇ ਕੋਲ DE/DT ਪੂਰੇ ਕਰਨ ਦਾ ਸਬੂਤ ਹੋਣਾ ਜ਼ਰੂਰੀ ਹੈ।

## ਨਾਬਾਲਗਾਂ ਦੇ ਪਰਮਿਟ ਤੇ ਬੰਦਸ਼ਾਂ

ਤੁਹਾਡੇ ਲਈ ਆਪਣੇ ਮਾਤਾ/ਪਿਤਾ, ਨਿਗਰਾਨ, ਪਤੀ/ਪਤਨੀ ਜਾਂ ਕਿਸੇ ਅਜੇਹੇ ਵਿਅਕਤੀ ਨਾਲ ਅਭਿਆਸ ਕਰਨਾ ਜ਼ਰੂਰੀ ਹੈ ਜਿਸਦੀ ਉਮਰ 25 ਸਾਲ ਜਾਂ ਉਸ ਤੋਂ ਵੱਧ ਹੋਵੇ ਅਤੇ ਉਸ ਕੋਲ ਵੈਧ ਕੈਲੀਫੋਰਨੀਆ ਡਰਾਈਵਰ ਲਾਈਸੈਂਸ ਹੋਵੇ। ਉਹ ਵਿਅਕਤੀ ਇੰਨਾਂ ਨਜ਼ਦੀਕ ਬੈਠਾ ਹੋਣਾ ਚਾਹੀਦਾ ਹੈ ਕਿ ਕਿਸੇ ਵੀ ਵੇਲੇ ਗੱਡੀ ਦਾ ਕੰਟਰੋਲ ਆਪਣੇ ਹੱਥ ਵਿੱਚ ਲੈ ਸਕੇ। ਆਰਜ਼ੀ ਪਰਮਿਟ ਨਾਲ ਤੁਸੀਂ ਇਕੱਲੇ ਗੱਡੀ ਨਹੀਂ ਚਲਾ ਸਕਦੇ – ਡਰਾਇਵਿੰਗ ਟੈਸਟ ਦੇਣ ਲਈ DMV ਦਫਤਰ ਆਉਣ ਲਈ ਵੀ ਨਹੀਂ।

ਜੇ ਤੁਹਾਡੇ ਕੋਲ M1 ਜਾਂ M2 ਪਰਮਿਟ ਹੈ ਤਾਂ ਤੁਸੀਂ ਆਪਣੇ ਨਾਲ ਸਵਾਰੀ ਨਹੀਂ ਬਿਠਾ ਸਕਦੇ, ਸਿਰਫ ਦਿਨ ਦੀ ਰੋਸ਼ਨੀ ਵਿੱਚ ਮੋਟਰਸਾਈਕਲ ਚਲਾ ਸਕਦੇ ਹੋ, ਅਤੇ ਫਰੀਵੇ ਤੇ ਨਹੀਂ ਚਲਾ ਸਕਦੇ।

## ਨਾਬਾਲਗਾਂ ਦੇ ਲਾਈਸੈਂਸ ਲਈ ਜ਼ਰੂਰੀ ਗੱਲਾਂ

ਜ਼ਰੂਰੀ ਹੈ ਕਿ:

- ਤੁਹਾਡੀ ਉਮਰ ਘੱਟੋ-ਘੱਟ 16 ਸਾਲ ਹੋਵੇ।
- ਤੁਸੀਂ ਸਬੂਤ ਦਿਉ ਕਿ ਤੁਸੀਂ DE ਅਤੇ DT ਦੋਵੇਂ ਪੂਰੇ ਕਰ ਲਏ ਹਨ। (DL 387, DL 388, DL 388A, OL 237, ਜਾਂ OL 238)
- ਤੁਹਾਡੇ ਕੋਲ ਕੈਲੀਫੋਰਨੀਆ ਸਿਖਲਾਈ ਪਰਮਿਟ ਘੱਟੋ-ਘੱਟ ਛੇ ਮਹੀਨੇ ਲਈ ਸੀ।

- ਤੁਸੀਂ ਆਪਣੇ ਸਿਖਲਾਈ ਪਰਮਿਟ ਉੱਪਰ ਮਾਤਾ/ਪਿਤਾ ਕੋਲੋਂ ਇਹ ਲਿਖਵਾ ਕੇ ਦਸਤਖਤ ਕਰਵਾਉ ਕਿ ਤੁਸੀਂ ਗੱਡੀ ਚਲਾਉਣ ਦਾ 50 ਘੰਟੇ ਦਾ ਨਿਗਰਾਨੀ ਹੇਠ ਕੀਤਾ ਅਭਿਆਸ ਪੂਰਾ ਕਰ ਲਿਆ ਹੈ (10 ਘੰਟੇ ਰਾਤ ਦੇ ਸਮੇਂ ਚਲਾਉਣ ਦਾ ਅਭਿਆਸ ਹੋਣਾ ਚਾਹੀਦਾ ਹੈ) ਜਿਸਦੀ ਸੰਖਿਪਤ ਵਿਆਖਿਆ "*ਪੇਰੇਂਟ-ਟੀਨ ਟ੍ਰੇਨਿੰਗ ਗਾਈਡ*" ਵਿੱਚ ਦਿੱਤੀ ਹੋਈ ਹੈ। ਇਸ ਪੁਸਤਿਕਾ ਨੂੰ ਮੰਗਾਉਣ ਲਈ 1-800-777-0133 ਨੰਬਰ ਤੇ ਫੋਨ ਕਰੋ।
- ਸਟੀਅਰਿੰਗ ਵ੍ਹੀਲ ਦੇ ਪਿੱਛੇ ਬੈਠ ਕੇ ਗੱਡੀ ਚਲਾਉਣ ਦਾ ਟੈਸਟ ਪਾਸ ਕਰੋ। ਜਦੋਂ ਤੀਕਰ ਤੁਹਾਡੇ ਪਰਮਿਟ ਦੀ ਮਿਆਦ ਪੂਰੀ ਨਹੀਂ ਹੁੰਦੀ, ਗੱਡੀ ਚਲਾਉਣ ਦਾ ਟੈਸਟ ਪਾਸ ਕਰਨ ਲਈ ਤੁਹਾਡੇ ਕੋਲ ਤਿੰਨ ਮੌਕੇ ਹਨ। ਜੇ ਗੱਡੀ ਚਲਾਉਣ ਦੇ ਟੈਸਟ ਵਿੱਚ ਤੁਸੀਂ ਪਹਿਲੀ ਵਾਰ ਫੇਲ੍ਹ ਹੋ ਜਾਂਦੇ ਹੋ ਤਾਂ ਦੂਜੀ ਜਾਂ ਤੀਜੀ ਵਾਰੀ ਟੈਸਟ ਦੇਣ ਲਈ ਤੁਹਾਨੂੰ $6 ਰੀਟੈਸਟ ਫੀਸ ਦੇਣੀ ਪਵੇਗੀ ਅਤੇ ਦੁਬਾਰਾ ਟੈਸਟ ਲੈਣ ਤੋਂ ਪਹਿਲਾਂ ਤੁਹਾਨੂੰ ਦੋ ਹਫਤੇ ਇੰਤਜ਼ਾਰ ਕਰਨਾ ਪਵੇਗਾ।

ਜਦੋਂ ਤੁਹਾਨੂੰ ਆਰਜ਼ੀ ਲਾਈਸੈਂਸ ਮਿਲ ਜਾਵੇ ਤਾਂ ਜਦੋਂ ਤੀਕਰ ਤੁਹਾਡਾ ਕੋਈ ਐਕਸੀਡੈਂਟ ਨਹੀਂ ਹੁੰਦਾ ਜਾਂ ਤੁਸੀਂ ਟ੍ਰੈਫਿਕ ਦਾ ਕੋਈ ਨੇਮ ਨਹੀਂ ਤੋੜਦੇ, ਤੁਸੀਂ ਗੱਡੀ ਇਕੱਲੇ ਚਲਾ ਸਕਦੇ ਹੋ।

ਜਦੋਂ ਤੁਹਾਡੀ ਉਮਰ 18 ਸਾਲ ਹੋ ਜਾਵੇਗੀ ਤਾਂ ਤੁਹਾਡੇ ਲਾਈਸੈਂਸ ਦਾ "ਆਰਜ਼ੀ" ਹਿੱਸਾ ਖਤਮ ਹੋ ਜਾਵੇਗਾ। ਤੁਸੀਂ ਆਪਣੇ ਫੋਟੋ ਲਾਈਸੈਂਸ ਨੂੰ ਆਪਣੇ ਕੋਲ ਰਖ ਸਕਦੇ ਹੋ ਜਾਂ $21 ਦੇ ਕੇ ਡੁਪਲੀਕੇਟ ਲਾਈਸੈਂਸ ਬਣਵਾ ਸਕਦੇ ਹੋ ਜਿਸ ਵਿੱਚ "ਆਰਜ਼ੀ" ਸ਼ਬਦ ਨਹੀਂ ਹੋਵੇਗਾ।

ਲਾਈਸੈਂਸ ਮਿਲ ਜਾਣ ਦੇ ਬਾਅਦ ਪਹਿਲੇ 12 ਮਹੀਨਿਆਂ ਦੇ ਦੌਰਾਨ ਤੁਸੀਂ ਰਾਤ ਦੇ 11 ਵਜੇ ਤੋਂ ਸਵੇਰੇ 5 ਵਜੇ ਤੀਕਰ ਗੱਡੀ ਨਹੀਂ ਚਲਾ ਸਕਦੇ **ਅਤੇ** ਜੇ ਤੁਹਾਡੇ ਨਾਲ ਤੁਹਾਡੇ ਮਾਤਾ/ਪਿਤਾ ਜਾਂ ਨਿਗਰਾਨ, 25 ਸਾਲ ਜਾਂ ਉਸ ਤੋਂ ਵੱਧ ਉਮਰ ਵਾਲਾ ਲਾਈਸੈਂਸ-ਸ਼ੁਦਾ ਡਰਾਈਵਰ ਜਾਂ ਗੱਡੀ ਚਲਾਉਣਾ ਸਿਖਾਉਣ ਵਾਲਾ ਲਾਈਸੈਂਸ-ਸ਼ੁਦਾ ਜਾਂ ਮਾਨਤਾ-ਪ੍ਰਾਪਤ ਸਿੱਖਿਅਕ ਨਹੀਂ ਹੈ, ਤਾਂ ਤੁਸੀਂ ਗੱਡੀ ਵਿੱਚ 20 ਸਾਲ ਤੋਂ ਘੱਟ ਉਮਰ ਦੇ ਯਾਤਰੀ ਨਹੀਂ ਬਿਠਾ ਸਕਦੇ।

## ਨਾਬਾਲਗਾਂ ਲਈ ਲਾਈਸੈਂਸ ਦੀਆਂ ਬੰਦਸ਼ਾਂ ਵਿੱਚ ਛੋਟਾਂ

ਜਦੋਂ ਆਵਾਜਾਈ ਦੇ ਵਾਜਬ ਸਾਧਨ ਨਾ ਮਿਲ ਸਕਦੇ ਹੋਣ ਅਤੇ ਜਦੋਂ ਤੁਹਾਡੇ ਲਈ ਗੱਡੀ ਚਲਾਉਣਾ ਜ਼ਰੂਰੀ ਹੋਵੇ ਤਾਂ ਕਾਨੂੰਨ ਹੇਠਲੀਆਂ ਛੋਟਾਂ ਦੀ ਇਜਾਜ਼ਤ ਦੇਂਦਾ ਹੈ। ਤੁਹਾਨੂੰ ਇਸ ਜ਼ਰੂਰਤ ਦਾ ਵੇਰਵਾ ਦੇਣ ਵਾਲਾ ਇੱਕ ਲਿਖਤ ਬਿਆਨ ਆਪਣੇ ਕੋਲ ਰੱਖਣਾ ਪਵੇਗਾ ਜਿਸ ਵਿੱਚ ਉਹ ਤਾਰੀਖ ਵੀ ਦੱਸਣੀ ਪਵੇਗੀ ਜਦੋਂ ਇਹ ਜ਼ਰੂਰਤ ਖਤਮ ਹੋ ਜਾਵੇਗੀ।

- ਡਾਕਟਰੀ ਜ਼ਰੂਰਤ, ਜਦੋਂ ਆਵਾਜਾਈ ਦੇ ਦੂਜੇ ਵਾਜਬ ਸਾਧਨ ਢੁੱਕਵੇਂ ਨਾ ਹੋਣ। ਬਿਆਨ ਵਿੱਚ ਬਿਮਾਰੀ ਦਾ ਨਿਦਾਨ ਅਤੇ ਠੀਕ ਹੋਣ ਦੀ ਤਾਰੀਖ ਦਾ ਅੰਦਾਜ਼ਾ ਹੋਣਾ ਚਾਹੀਦਾ ਹੈ ਅਤੇ ਉਸ ਉੱਪਰ ਤੁਹਾਡੇ ਡਾਕਟਰ ਦੇ ਦਸਤਖਤ ਹੋਣੇ ਚਾਹੀਦੇ ਹਨ।
- ਸਕੂਲ ਦੀ ਜਾਂ ਸਕੂਲ ਦੁਆਰਾ ਅਧਿਕਾਰ-ਪ੍ਰਾਪਤ ਸਰਗਰਮੀ। ਬਿਆਨ ਉੱਪਰ ਤੁਹਾਡੇ ਸਕੂਲ ਦੇ ਪ੍ਰਿੰਸੀਪਲ, ਡੀਨ ਜਾਂ ਉਸਦੇ ਪ੍ਰਤੀਨਿਧ ਦੇ ਦਸਤਖਤ ਹੋਣੇ ਚਾਹੀਦੇ ਹਨ।
- ਤੁਹਾਡੀ ਨੌਕਰੀ ਸਬੰਧਤ ਜ਼ਰੂਰਤ, ਅਤੇ ਨੌਕਰੀ ਦੇ ਇੱਕ ਹਿੱਸੇ ਵਜੋਂ ਗੱਡੀ ਚਲਾਉਣ ਦੀ ਜ਼ਰੂਰਤ। ਬਿਆਨ ਉੱਪਰ ਤੁਹਾਨੂੰ ਨੌਕਰੀ ਦੇਣ ਵਾਲੇ ਵਿਅਕਤੀ ਦੇ ਦਸਤਖਤ ਹੋਣੇ ਚਾਹੀਦੇ ਹਨ ਅਤੇ ਉਸ ਵਿੱਚ ਨੌਕਰੀ ਦੀ ਤਸਦੀਕ ਹੋਣੀ ਚਾਹੀਦੀ ਹੈ।
- ਤੁਹਾਡੀ ਜਾਂ ਤੁਹਾਡੇ ਆਪਣੇ ਪਰਿਵਾਰ ਦੇ ਕਿਸੇ ਮੈਂਬਰ ਦੀ ਲੋੜ। ਬਿਆਨ ਉੱਪਰ ਤੁਹਾਡੇ ਮਾਤਾ/ਪਿਤਾ ਜਾਂ ਕਾਨੂੰਨੀ ਨਿਗਰਾਨ ਦੇ ਦਸਤਖਤ ਹੋਣੇ ਚਾਹੀਦੇ ਹਨ।
- ਸੁਤੰਤਰ ("ਇਮੈਨਸੀਪੇਟਿਡ") ਨਾਬਾਲਗ। ਕਿਸੇ ਦਸਤਾਵੇਜ਼ ਦੀ ਲੋੜ ਨਹੀਂ ਹੈ। ਪਰ ਜ਼ਰੂਰੀ ਹੈ ਕਿ ਤੁਸੀਂ ਪਹਿਲਾਂ ਤੋਂ ਹੀ ਆਪਣੇ ਸੁਤੰਤਰ ਹੋਣ ਦਾ ਐਲਾਨ ਕਰ ਚੁਕੇ ਹੋਵੋ ਅਤੇ ਮਾਪਿਆਂ ਜਾਂ ਗਾਰੰਟੀ ਦੇਣ ਵਾਲੇ ਲੋਕਾਂ ਦੇ ਦਸਤਖਤਾਂ ਦੀ ਥਾਂ ਤੇ ਤੁਸੀਂ DMV ਨੂੰ "ਮਾਲੀ ਜ਼ੁੰਮੇਵਾਰੀ ਦਾ ਸਬੂਤ" (SR 1P) ਦਿੱਤਾ ਹੋਵੇ।

## ਟ੍ਰੈਫਿਕ ਦੀ ਉਲੰਘਣਾ ਨਾਲ ਦੁਰਘਟਨਾਵਾਂ ਵੱਧਦੀਆਂ ਹਨ

15 ਤੋਂ 19 ਸਾਲ ਦੀ ਉਮਰ ਵਾਲੇ ਤਕਰੀਬਨ ਅੱਧੇ ਡਰਾਈਵਰਾਂ ਨੂੰ ਆਪਣੀ ਡਰਾਈਵਿੰਗ ਦੇ ਪਹਿਲੇ ਸਾਲ ਵਿੱਚ ਟ੍ਰੈਫਿਕ ਦੇ ਨੇਮਾਂ ਦੀ ਉਲੰਘਣਾ ਦਾ ਦੋਸ਼ੀ ਪਾਇਆ ਜਾਂਦਾ ਹੈ।

ਗੱਡੀ ਚਲਾਉਣ ਵੇਲੇ ਕਿਸ਼ੋਰ ਉਮਰ ਦੇ ਡਰਾਈਵਰ ਟ੍ਰੈਫਿਕ ਦੀ ਸਭ ਤੋਂ ਵੱਧ ਉਲੰਘਣਾ ਗੱਡੀ ਤੇਜ਼ ਚਲਾ ਕੇ ਕਰਦੇ ਹਨ (ਜਿਸ ਨਾਲ ਬਹੁਤ ਵਾਰੀ ਗੱਡੀ ਕਾਬੂ ਤੋਂ ਬਾਹਰ ਹੋ ਜਾਂਦੀ ਹੈ)। ਟ੍ਰੈਫਿਕ ਦੇ ਨੇਮਾਂ ਦੀ ਉਲੰਘਣਾ ਦੇ ਤਕਰੀਬਨ 50 ਫੀਸਦੀ ਮਾਮਲਿਆਂ ਵਿੱਚ ਉਹਨਾਂ ਨੂੰ ਰਫਤਾਰ ਦੀਆਂ ਸੀਮਾਵਾਂ ਦੀ ਪਰਵਾਹ ਨਾ ਕਰਨ ਦਾ ਦੋਸ਼ੀ ਪਾਇਆ ਜਾਂਦਾ ਹੈ।

ਜਦੋਂ ਤੁਸੀਂ ਟ੍ਰੈਫਿਕ ਦੇ ਨੇਮਾਂ ਦੀ ਉਲੰਘਣਾ ਕਰਦੇ ਹੋ ਤਾਂ ਤੁਹਾਡੀ ਦੁਰਘਟਨਾ ਹੋਣ ਦੀ ਸੰਭਾਵਨਾ ਵੱਧ ਜਾਂਦੀ ਹੈ।

### ਟ੍ਰੈਫਿਕ ਵਿੱਚ ਕਿਸ਼ੋਰਾਂ ਦੀਆਂ ਮੌਤਾਂ

15 ਤੋ 19 ਸਾਲ ਦੇ ਡਰਾਈਵਰਾਂ ਦੀਆਂ ਟ੍ਰੈਫਿਕ ਵਿੱਚ *ਮੌਤਾਂ, ਸੱਟਾਂ ਲਗਣ ਅਤੇ ਸਜ਼ਾ ਮਿਲਣ* ਦੀਆਂ ਦਰਾਂ ਬਹੁਤ ਉੱਚੀਆਂ ਹਨ। ਕਿਸ਼ੋਰਾਂ ਦੀਆਂ ਮੌਤਾਂ ਦਾ ਮੁੱਖ ਕਾਰਨ ਟ੍ਰੈਫਿਕ ਦੀਆਂ ਦੁਰਘਟਨਾਵਾਂ ਹਨ। ਜੇ ਤੁਹਾਡੀ ਉਮਰ 18 ਸਾਲ ਤੋਂ ਘੱਟ ਹੈ ਤਾਂ "ਆਮ" ਡਰਾਈਵਰ ਦੇ ਮੁਕਾਬਲੇ ਤੁਹਾਡੇ ਜਾਨਲੇਵਾ ਐਕਸੀਡੈਂਟ ਦਾ ਖਤਰਾ ਢਾਈ ਗੁਣਾ ਜ਼ਿਆਦਾ ਹੈ। ਸੱਟਾਂ ਵਾਲੀ ਦੁਰਘਟਨਾ ਦਾ ਖਤਰਾ ਤੁਹਾਨੂੰ ਆਮ ਡਰਾਈਵਰਾਂ ਦੇ ਮੁਕਾਬਲੇ ਤਿੰਨ ਗੁਣਾ ਜ਼ਿਆਦਾ ਹੈ।

## ਆਰਜ਼ੀ ਲਾਈਸੈਂਸ ਦੇ ਖਿਲਾਫ ਕਾਰਵਾਈ

ਬਾਲਗ ਡਰਾਈਵਰਾਂ ਦੇ ਮੁਕਾਬਲੇ ਕਿਸ਼ੋਰ ਡਰਾਈਵਰ, ਇਕ ਸਮੂਹ ਵਜੋਂ, ਅੱਧੀ ਦੂਰੀ ਗੱਡੀ ਚਲਾਉਣ ਵੇਲੇ ਦੋ ਗੁਣਾ ਜ਼ਿਆਦਾ ਐਕਸੀਡੈਂਟ ਕਰਦੇ ਹਨ। ਇਸ ਨਾਲ ਕਿਸ਼ੋਰਾਂ ਦੀ ਦੁਰਘਟਨਾਵਾਂ ਦੀ ਦਰ ਬਾਲਗਾਂ ਦੇ ਮੁਕਾਬਲੇ ਪ੍ਰਤੀ ਮੀਲ ਚਾਰ ਗੁਣਾ ਹੋ ਜਾਂਦੀ ਹੈ।

ਅਧਿਐਨ ਇਹ ਵਿਖਾਉਂਦੇ ਹਨ ਕਿ ਟ੍ਰੈਫਿਕ ਵਿੱਚ ਨਵੇਂ ਡਰਾਈਵਰਾਂ ਦੀਆਂ ਮੌਤਾਂ ਹੇਠਲੇ ਕਾਰਨਾਂ ਦੇ ਘਾਤਕ ਮੇਲ ਦਾ ਨਤੀਜਾ ਹੁੰਦੀਆਂ ਹਨ: ਤਜਰਬਾ ਨਾ ਹੋਣਾ, ਆਪਣੀ ਕਾਰ ਨਾਲ ਸਹੀ ਵਾਕਫੀਅਤ ਨਾ ਹੋਣਾ, ਅਤੇ ਆਪਣੀ ਅਤੇ ਕਾਰ ਦੀ ਸ਼ਕਤੀ ਨੂੰ ਸੀਮਾ ਤਕ ਖਿੱਚਣਾ।

### ਆਪਣੇ ਆਰਜ਼ੀ ਲਾਈਸੈਂਸ ਨੂੰ ਬਰਕਰਾਰ ਰਖਣਾ

DMV ਤੁਹਾਡੇ ਗੱਡੀ ਚਲਾਉਣ ਦੇ ਰਿਕਾਰਡ ਤੇ ਨਜ਼ਰ ਰਖੇਗਾ ਅਤੇ ਦੁਰਘਟਨਾ ਜਾਂ ਨੇਮਾਂ ਦੀ ਉਲੰਘਣਾ ਉੱਪਰ ਹੇਠਲੀ ਕਾਰਵਾਈ ਕਰੇਗਾ:

- ਜੇ ਤੁਹਾਨੂੰ ਟ੍ਰੈਫਿਕ ਟਿਕਟ ਮਿਲਦਾ ਹੈ ਪਰ ਤੁਸੀਂ ਅਦਾਲਤ ਵਿੱਚ ਪੇਸ਼ ਨਹੀਂ ਹੁੰਦੇ ਤਾਂ DMV ਤੁਹਾਡੇ ਗੱਡੀ ਚਲਾਉਣ ਦੇ ਅਧਿਕਾਰ ਓਦੋਂ ਤੀਕਰ ਮੁਅੱਤਲ ਕਰ ਦੇਵੇਗਾ ਜਦੋਂ ਤੀਕਰ ਤੁਸੀਂ ਅਦਾਲਤ ਵਿੱਚ ਪੇਸ਼ ਨਹੀਂ ਹੁੰਦੇ।
- ਜੇ ਤੁਹਾਨੂੰ ਟ੍ਰੈਫਿਕ ਟਿਕਟ ਮਿਲਦਾ ਹੈ ਪਰ ਤੁਸੀਂ ਜੁਰਮਾਨਾ ਨਹੀਂ ਭਰਦੇ ਤਾਂ DMV ਤੁਹਾਡੇ ਗੱਡੀ ਚਲਾਉਣ ਦੇ ਅਧਿਕਾਰ ਓਦੋਂ ਤੀਕਰ ਮੁਅੱਤਲ ਕਰ ਦੇਵੇਗਾ ਜਦੋਂ ਤੀਕਰ ਤੁਸੀਂ ਜੁਰਮਾਨਾ ਨਹੀਂ ਭਰਦੇ।
- ਜੇ 12 ਮਹੀਨੇ ਦੇ ਅੰਦਰ "ਤੁਹਾਡੀ ਗਲਤੀ ਕਾਰਨ ਐਕਸੀਡੈਂਟ (at fault)" ਹੁੰਦਾ ਹੈ ਜਾਂ ਤੁਹਾਨੂੰ ਦੋਸ਼ੀ (conviction) ਪਾਇਆ ਜਾਂਦਾ ਹੈ ਤਾਂ DMV ਤੁਹਾਨੂੰ ਚੇਤਾਵਨੀ ਦੀ ਚਿੱਠੀ ਭੇਜੇਗਾ।
- ਜੇ 12 ਮਹੀਨੇ ਦੇ ਅੰਦਰ ਤੁਹਾਡੀ ਗਲਤੀ ਕਾਰਨ ਦੂਜਾ ਐਕਸੀਡੈਂਟ ਹੁੰਦਾ ਹੈ ਜਾਂ ਤੁਹਾਨੂੰ ਦੋਸ਼ੀ ਪਾਇਆ ਜਾਂਦਾ ਹੈ (ਜਾਂ ਦੋਨਾਂ ਦਾ ਕੋਈ ਮੇਲ ਹੁੰਦਾ ਹੈ) ਤਾਂ ਤੁਸੀਂ 30 ਦਿਨ ਤੱਕ ਗੱਡੀ ਤਾਂ ਹੀ ਚਲਾ ਸਕੋਗੇ ਜਦੋਂ ਤੁਹਾਡੇ ਨਾਲ ਤੁਹਾਡੇ ਮਾਤਾ/ਪਿਤਾ ਜਾਂ ਕੋਈ ਹੋਰ ਲਾਈਸੈਂਸ ਵਾਲਾ ਵਿਅਕਤੀ ਹੋਵੇ ਜਿਸਦੀ ਉਮਰ ਘੱਟੋ-ਘੱਟ 25 ਸਾਲ ਹੋਵੇ।
- ਜੇ 12 ਮਹੀਨੇ ਦੇ ਅੰਦਰ ਤੁਹਾਡੀ ਗਲਤੀ ਕਾਰਨ ਤੀਜਾ ਐਕਸੀਡੈਂਟ ਹੁੰਦਾ ਹੈ ਜਾਂ ਤੁਹਾਨੂੰ ਦੋਸ਼ੀ ਪਾਇਆ ਜਾਂਦਾ ਹੈ (ਜਾਂ ਦੋਨਾਂ ਦਾ ਕੋਈ ਮੇਲ ਹੁੰਦਾ ਹੈ) ਤਾਂ ਤੁਹਾਨੂੰ ਛੇ ਮਹੀਨੇ ਲਈ ਮੁਅੱਤਲ ਕਰ ਦਿੱਤਾ ਜਾਵੇਗਾ ਅਤੇ ਇੱਕ ਸਾਲ ਲਈ ਤੁਹਾਨੂੰ ਪਰਖ (ਪ੍ਰੋਬੇਸ਼ਨ) ਅਧੀਨ ਰੱਖਿਆ ਜਾਵੇਗਾ।
- ਜੇ ਪਰਖ ਦੇ ਅਰਸੇ ਦੇ ਦੌਰਾਨ ਤੁਹਾਡੀ ਗਲਤੀ ਕਾਰਨ ਹੋਰ ਐਕਸੀਡੈਂਟ ਹੁੰਦੇ ਹਨ ਜਾਂ ਪੁਆਇੰਟ ਗਿਣੇ ਜਾਣ ਵਾਲੀ ਕੋਈ ਸਜ਼ਾ ਹੁੰਦੀ ਹੈ ਤਾਂ ਤੁਹਾਨੂੰ ਫੇਰ ਮੁਅੱਤਲ ਕਰ ਦਿੱਤਾ ਜਾਵੇਗਾ।

(ਕਿਸ਼ੋਰ ਅਪਰਾਧ ਵਾਲੀ ਅਦਾਲਤ ਦੇ ਟ੍ਰੈਫਿਕ ਬਾਰੇ ਫੈਸਲਿਆਂ ਦੀ ਸੂਚਨਾ ਵੀ DMV ਨੂੰ ਦਿੱਤੀ ਜਾਂਦੀ ਹੈ।)

- ਜੇ ਤੁਹਾਨੂੰ ਅਲਕੋਹਲ ਜਾਂ ਕੰਟ੍ਰੋਲ ਵਾਲੀ ਕਿਸੇ ਚੀਜ਼ ਦੀ ਵਰਤੋਂ ਕਰਨ ਦਾ ਦੋਸ਼ੀ ਪਾਇਆ ਜਾਂਦਾ ਹੈ ਅਤੇ ਤੁਹਾਡੀ ਉਮਰ 13 ਅਤੇ 21 ਸਾਲ ਦੇ ਵਿਚਕਾਰ ਹੈ ਤਾਂ ਅਦਾਲਤ ਤੁਹਾਨੂੰ ਇੱਕ ਸਾਲ ਲਈ ਮੁਅੱਤਲ ਕਰਨ ਲਈ DMV ਨੂੰ ਆਖੇਗੀ। ਜੇ ਤੁਹਾਡੇ ਕੋਲ ਹਾਲਾਂ ਲਾਈਸੈਂਸ ਨਹੀਂ ਹੈ ਤਾਂ ਅਦਾਲਤ DMV ਨੂੰ ਆਖੇਗੀ ਕਿ ਲਾਈਸੈਂਸ ਲਈ ਅਰਜ਼ੀ ਦੇਣ ਤੋਂ ਪਹਿਲਾਂ ਹੁਣ ਤੁਹਾਨੂੰ ਇੱਕ ਸਾਲ ਜ਼ਿਆਦਾ ਇੰਤਜ਼ਾਰ ਕਰਨਾ ਪਵੇਗਾ। ਤੁਹਾਨੂੰ DUI ਪ੍ਰੋਗਰਾਮ ਪੂਰਾ ਕਰਨ ਲਈ ਵੀ ਆਖਿਆ ਜਾ ਸਕਦਾ ਹੈ।

ਕੋਈ ਵੀ ਬੰਦਸ਼, ਮੁਅੱਤਲੀ ਜਾਂ ਪਰਖ ਤੁਹਾਡੇ ਅਠਾਰ੍ਹਵੇਂ ਜਨਮਦਿਨ ਦੇ ਬਾਅਦ ਵੀ ਆਪਣਾ ਵਕਫਾ ਪੂਰਾ ਹੋਣ ਤਕ ਚਲੇਗੀ।

ਜੇ ਤੁਹਾਡਾ ਡਰਾਈਵਿੰਗ ਰਿਕਾਰਡ ਉੱਚਿਤ ਠਹਿਰਾਉਂਦਾ ਹੈ ਤਾਂ ਤੁਹਾਡੇ ਖਿਲਾਫ ਦੂਜੀ, *ਜ਼ਿਆਦਾ ਸ਼ਖਤ* ਕਾਰਵਾਈ ਵੀ ਕੀਤੀ ਜਾ ਸਕਦੀ ਹੈ। ਯਾਦ ਰਖੋ ਕਿ ਜੇ ਤੁਹਾਡੇ ਗੱਡੀ ਚਲਾਉਣ ਦੇ ਅਧਿਕਾਰ ਮੁਅੱਤਲ ਜਾਂ ਮਨਸੂਖ ਕਰ ਦਿੱਤੇ ਗਏ ਹਨ ਤਾਂ ਤੁਸੀਂ ਕੈਲੀਫੋਰਨੀਆ ਵਿੱਚ ਕਿਸੇ ਵੀ ਲਾਈਸੈਂਸ ਜਾਂ ਪਰਮਿਟ ਨਾਲ ਗੱਡੀ ਨਹੀਂ ਚਲਾ ਸਕਦੇ।

### *ਸਕੂਲ ਤੋਂ ਨੱਠਣ ਦੀ ਆਦਤ ਵਾਲੇ – 13 ਤੋਂ 18 ਸਾਲ ਦੇ ਲੋਕ*

ਜੇ ਤੁਹਾਨੂੰ ਸਕੂਲ ਤੋਂ ਨੱਠਣ ਦੀ ਆਦਤ ਦਾ ਦੋਸ਼ੀ ਪਾਇਆ ਜਾਂਦਾ ਹੈ ਤਾਂ ਅਦਾਲਤ ਤੁਹਾਡੇ ਗੱਡੀ ਚਲਾਉਣ ਦੇ ਅਧਿਕਾਰ ਨੂੰ ਇੱਕ ਸਾਲ ਲਈ ਮੁਅੱਤਲ ਜਾਂ ਮਨਸੂਖ ਕਰ ਦੇਵੇਗੀ ਜਾਂ ਜਾਰੀ ਕਰਨ ਵਿੱਚ ਦੇਰੀ ਕਰੇਗੀ।

# ਟ੍ਰੈਫਿਕ ਬੱਤੀਆਂ ਅਤੇ ਚਿੰਨ੍ਹ

## ਟ੍ਰੈਫਿਕ ਸਿਗਨਲ ਦੀਆਂ ਬੱਤੀਆਂ



**ਪੂਰੀ ਲਾਲ:** ਲਾਲ ਬੱਤੀ ਦਾ ਮਤਲਬ ਹੈ "ਰੁਕੋ"। ਲਾਲ ਬੱਤੀ ਦੇ ਹੁੰਦਿਆਂ, ਰੁਕਣ ਦੇ ਬਾਅਦ ਅਤੇ ਪੈਦਲ ਲੋਕਾਂ, ਸਾਈਕਲ ਸਵਾਰਾਂ ਅਤੇ ਉਹਨਾਂ ਗੱਡੀਆਂ ਨੂੰ ਰਸਤਾ ਦੇਣ ਦੇ ਬਾਅਦ ਜਿਹੜੀਆਂ ਇੰਨੀਆਂ ਨਜ਼ਦੀਕ ਹੋਣ ਕਿ ਖਤਰਨਾਕ ਹੋ ਸਕਦੀਆਂ ਹੋਣ, ਤੁਸੀਂ ਸੱਜੇ ਪਾਸੇ ਮੁੜ ਸਕਦੇ ਹੋ। ਸੱਜੇ ਤਾਂ ਹੀ ਮੁੜੋ ਜਦੋਂ ਅਜੇਹਾ ਕਰਨਾ ਸੁਰੱਖਿਅਤ ਹੋਵੇ। ਜੇ ਉੱਥੇ ਲਿਖਿਆਂ ਹੋਵੇ ਕਿ "ਲਾਲ ਬੱਤੀ ਤੇ ਮੁੜਨਾ ਮਨ੍ਹਾ ਹੈ" (NO TURN ON RED) ਤਾਂ ਤੁਸੀਂ ਨਾ ਮੁੜੋ।



**ਲਾਲ ਤੀਰ ਦਾ ਨਿਸ਼ਾਨ:** ਲਾਲ ਤੀਰ ਦਾ ਮਤਲਬ ਹੈ "ਰੁਕੋ"। ਤਦੋਂ ਤੀਕਰ ਰੁਕੇ ਰਹੋ ਜਦੋਂ ਤੀਕਰ ਹਰੀ ਬੱਤੀ ਜਾਂ ਹਰਾ ਤੀਰ ਨਾ ਆ ਜਾਵੇ। ਲਾਲ ਤੀਰ ਦੇ ਹੁੰਦਿਆਂ ਤੁਸੀਂ ਨਾ ਮੁੜੋ।



**ਜੱਗਦੀ-ਬੁਝਦੀ ਲਾਲ ਬੱਤੀ:** ਸਿਗਨਲ ਦੀ ਜਗਦੀ-ਬੁਝਦੀ ਲਾਲ ਬੱਤੀ ਦਾ ਮਤਲਬ ਹੈ "ਰੁਕੋ"। ਰੁਕਣ ਦੇ ਬਾਅਦ, ਜਦੋਂ ਸੁਰੱਖਿਅਤ ਹੋਵੇ, ਤੁਸੀਂ ਅੱਗੇ ਜਾ ਸਕਦੇ ਹੋ। ਰਸਤੇ ਦੇ ਹੱਕ ਦੇ ਨੇਮਾਂ ਦੀ ਪਾਲਣਾ ਕਰੋ।



**ਪੂਰੀ ਪੀਲੀ:** ਪੀਲੀ ਸਿਗਨਲ ਬੱਤੀ ਦਾ ਮਤਲਬ ਹੈ "ਸਾਵਧਾਨ"। ਲਾਲ ਬੱਤੀ ਹੋਣ ਵਾਲੀ ਹੈ। ਜਦੋਂ ਤੁਸੀਂ ਪੀਲੀ ਬੱਤੀ ਵੇਖੋ ਤਾਂ ਜੇ ਤੁਸੀਂ ਸੁਰੱਖਿਅਤ ਢੰਗ ਨਾਲ ਰੁਕ ਸਕਦੇ ਹੋ ਤਾਂ ਰੁਕ ਜਾਉ। ਜੇ ਤੁਸੀਂ ਸੁਰੱਖਿਅਤ ਨਹੀਂ ਰੁਕ ਸਕਦੇ ਤਾਂ ਚੁਰਾਹੇ ਵਿੱਚ ਹੁਸ਼ਿਆਰੀ ਨਾਲ ਦਾਖਲ ਹੋਵੋ।



**ਪੀਲਾ ਤੀਰ:** ਪੀਲੇ ਤੀਰ ਦਾ ਮਤਲਬ ਹੈ ਕਿ ਮੁੜਨ ਲਈ "ਸੁਰੱਖਿਅਤ" ਸਮਾਂ ਖਤਮ ਹੋਣ ਵਾਲਾ ਹੈ। ਅਗਲੇ ਸਿਗਨਲ ਮੁਤਾਬਕ ਕੰਮ ਕਰਨ ਲਈ ਤਿਆਰ ਹੋ ਜਾਉ। ਅਗਲਾ ਸਿਗਨਲ ਹਰੀ ਜਾਂ ਲਾਲ ਬੱਤੀ ਜਾਂ ਲਾਲ ਤੀਰ ਹੋ ਸਕਦਾ ਹੈ।

**ਜੱਗਦੀ-ਬੁਝਦੀ ਪੀਲੀ ਬੱਤੀ:** ਜੱਗਦੀ-ਬੁਝਦੀ ਪੀਲੀ ਬੱਤੀ ਤੁਹਾਨੂੰ ਸਾਵਧਾਨ ਹੋ ਜਾਣ ਦੀ ਚੇਤਾਵਨੀ ਦੇਂਦੀ ਹੈ। ਜੱਗਦੀ-ਬੁਝਦੀ ਪੀਲੀ ਬੱਤੀ ਤੇ ਤੁਹਾਨੂੰ ਰੁਕਣ ਦੀ ਲੋੜ ਨਹੀਂ ਹੈ ਪਰ ਤੁਹਾਨੂੰ ਗੱਡੀ ਹੌਲੀ ਕਰ ਦੇਣੀ ਚਾਹੀਦੀ ਹੈ ਅਤੇ ਚੁਰਾਹੇ ਵਿੱਚ ਦਾਖਲ ਹੋਣ ਤੋਂ ਪਹਿਲਾਂ ਖਾਸ ਤੌਰ ਤੇ ਹੁਸ਼ਿਆਰ ਰਹਿਣਾ ਚਾਹੀਦਾ ਹੈ।



**ਪੂਰੀ ਹਰੀ ਬੱਤੀ:** ਹਰੀ ਬੱਤੀ ਦਾ ਮਤਲਬ ਹੈ "ਜਾਉ" ਪਰ ਚੁਰਾਹੇ ਵਿੱਚ ਪਹਿਲਾਂ ਪਹੁੰਚ ਚੁਕੀ ਕਿਸੇ ਵੀ ਗੱਡੀ, ਸਾਈਕਲ ਸਵਾਰ ਅਤੇ ਪੈਦਲ ਵਿਅਕਤੀ ਨੂੰ ਰਸਤੇ ਦਾ ਹੱਕ ਦੇ ਦਿਉ। ਜੇ ਤੁਸੀਂ ਖੱਬੇ ਮੁੜ ਰਹੇ ਹੋ ਤਾਂ ਤੁਸੀਂ ਉਸੇ ਵੇਲੇ ਮੁੜੋ ਜਦੋਂ ਤੁਹਾਡੇ ਕੋਲ ਇੰਨੀ ਥਾਂ ਹੋਵੇ ਕਿ ਕਿਸੇ ਵੀ ਆ ਰਹੀ ਗੱਡੀ, ਸਾਈਕਲ ਸਵਾਰ ਜਾਂ ਪੈਦਲ ਦੇ ਖਤਰਾ ਬਣਨ ਤੋਂ ਪਹਿਲਾਂ ਤੁਸੀਂ ਆਪਣਾ ਮੋੜ ਪੂਰਾ ਕਰ ਚੁਕੇ ਹੋਵੋ। ਜੇ ਤੁਸੀਂ ਬੱਤੀ ਦੇ ਲਾਲ ਹੋਣ ਤੋਂ ਪਹਿਲਾਂ ਚੁਰਾਹੇ ਨੂੰ ਪਾਰ ਨਹੀਂ ਕਰ ਸਕਦੇ ਤਾਂ ਚੁਰਾਹੇ ਵਿੱਚ ਦਾਖਲ ਨਾ ਹੋਵੋ। ਜੇ ਤੁਸੀਂ ਚੁਰਾਹੇ ਵਿੱਚ ਰਸਤਾ ਰੋਕ ਦੇਂਦੇ ਹੋ ਤਾਂ ਤੁਹਾਡਾ ਚਲਾਨ ਕਟਿਆ ਜਾ ਸਕਦਾ ਹੈ।



**ਹਰਾ ਤੀਰ:** ਹਰੇ ਤੀਰ ਦਾ ਮਤਲਬ ਹੈ "ਜਾਉ"। ਚੁਰਾਹੇ ਵਿੱਚ ਹਾਲਾਂ ਵੀ ਮੌਜੂਦ ਗੱਡੀਆਂ, ਸਾਈਕਲ ਸਵਾਰਾਂ ਅਤੇ ਪੈਦਲ ਵਿਅਕਤੀਆਂ ਨੂੰ ਰਸਤਾ ਦੇਣ ਦੇ ਬਾਅਦ ਤੁਹਾਡੇ ਲਈ ਤੀਰ ਦੀ ਦਿਸ਼ਾ ਵਿੱਚ ਮੁੜਨਾ ਜ਼ਰੂਰੀ ਹੈ। ਹਰਾ ਤੀਰ ਤੁਹਾਨੂੰ "ਸੁਰੱਖਿਅਤ" ਮੋੜ ਲੈਣ ਦੇਂਦਾ ਹੈ। ਇਸ ਦਾ ਮਤਲਬ ਇਹ ਹੈ ਜਦੋਂ ਤੀਕਰ ਹਰੇ ਤੀਰ ਵਾਲੀ ਬੱਤੀ ਜੱਗ ਰਹੀ ਹੈ ਸਾਮ੍ਹਣੇ ਤੋਂ ਆਉਣ ਵਾਲੀਆਂ ਗੱਡੀਆਂ, ਸਾਈਕਲਾਂ ਅਤੇ ਪੈਦਲ ਲੋਕਾਂ ਨੂੰ ਲਾਲ ਬੱਤੀ ਰੋਕ ਕੇ ਰਖੇਗੀ।



**ਟ੍ਰੈਫਿਕ ਸਿਗਨਲ ਬੰਦ ਹੋਣਾ:** ਜੇ ਟ੍ਰੈਫਿਕ ਸਿਗਨਲ ਦੀ ਬੱਤੀ ਕੰਮ ਨਹੀਂ ਕਰ ਰਹੀ ਹੈ ਤਾਂ ਇਹ ਸੋਚ ਕੇ ਅੱਗੇ ਜਾਉ ਜਿਵੇਂ ਉਸ ਚੁਰਾਹੇ ਦੇ ਕੰਟ੍ਰੋਲ ਲਈ "ਰੁਕੋ" ਦਾ ਚਿੰਨ੍ਹ ਸਾਰੀਆਂ ਦਿਸ਼ਾਵਾਂ ਵਿੱਚ ਲਗਿਆ ਹੋਵੇ।

## ਪੈਦਲ ਲੋਕਾਂ ਲਈ ਸਿਗਨਲ ਬੱਤੀਆਂ

ਪੈਦਲ ਲੋਕਾਂ ਲਈ ਸਿਗਨਲ ਬੱਤੀਆਂ ਤੇ ਹੇਠਲੇ ਸ਼ਬਦ ਜਾਂ ਤਸਵੀਰਾਂ ਹੁੰਦੀਆਂ ਹਨ:






- "WALK" ("ਪੈਦਲ ਚਲੋ") ਜਾਂ "ਪੈਦਲ ਵਿਅਕਤੀ" ਵਾਲੀਆਂ ਬੱਤੀਆਂ ਦਾ ਮਤਲਬ ਹੈ ਕਿ ਹੁਣ ਸੜਕ ਪਾਰ ਕਰਨਾ ਕਾਨੂੰਨੀ ਤੌਰ ਤੇ ਸਹੀ ਹੈ।






- "DON'T WALK" ("ਪੈਦਲ ਨਾ ਚਲੋ") ਜਾਂ "ਉੱਪਰ ਉਠੇ ਹੋਏ ਹੱਥ" ਵਾਲੀਆਂ ਬੱਤੀਆਂ ਦਾ ਮਤਲਬ ਹੈ ਕਿ ਤੁਸੀਂ ਸੜਕ ਪਾਰ ਕਰਨਾ ਸ਼ੁਰੂ ਨਾ ਕਰੋ।
- ਜਗਦੀ-ਬੁਝਦੀ "DON'T WALK" ("ਪੈਦਲ ਨਾ ਚਲੋ") ਜਾਂ "ਉੱਪਰ ਉਠੇ ਹੋਏ ਹੱਥ" ਵਾਲੀਆਂ ਬੱਤੀਆਂ ਦਾ ਮਤਲਬ ਹੈ ਕਿ ਤੁਸੀਂ ਸੜਕ ਪਾਰ ਕਰਨਾ ਸ਼ੁਰੂ ਨਾ ਕਰੋ। ਟ੍ਰੈਫਿਕ ਸਿਗਨਲ ਬਦਲਣ ਵਾਲਾ ਹੈ। ਜੇ ਬੱਤੀ ਜਗਣਾ-ਬੁਝਣਾ ਉਸ ਵੇਲੇ ਸ਼ੁਰੂ ਕਰਦੀ ਹੈ ਜਦੋਂ ਤੁਸੀਂ ਸੜਕ ਪਾਰ ਕਰਨ ਲਈ ਪਹਿਲਾਂ ਤੋਂ ਹੀ ਚਲ ਚੁਕੇ ਹੋ ਤਾਂ ਤੁਸੀਂ ਸੜਕ ਛੇਤੀ ਤੋਂ ਛੇਤੀ ਪਾਰ ਕਰ ਲਉ।

ਕਈ ਟ੍ਰੈਫਿਕ ਸਿਗਨਲਾਂ ਤੇ "WALK" ("**ਪੈਦਲ ਚਲੋ**") ਜਾਂ "**ਪੈਦਲ ਵਿਅਕਤੀ**" ਵਾਲੀਆਂ ਬੱਤੀਆਂ ਨੂੰ ਪੈਦਲ ਲੋਕਾਂ ਲਈ ਲਗੇ ਹੋਏ ਵਿਸ਼ੇਸ਼ ਬਟਨ ਨੂੰ ਦਬਾ ਕੇ ਚਾਲੂ ਕਰਨਾ ਪੈਂਦਾ ਹੈ। ਜੇ ਪੈਦਲ ਲੋਕਾਂ ਲਈ ਕੋਈ ਬੱਤੀਆਂ ਨਹੀਂ ਹਨ ਤਾਂ ਟ੍ਰੈਫਿਕ ਸਿਗਨਲ ਦੀਆਂ ਬੱਤੀਆਂ ਮੁਤਾਬਕ ਚਲੋ।

## ਟ੍ਰੈਫਿਕ ਦੇ ਚਿੰਨ੍ਹ

ਕਿਸੇ ਵੀ ਟ੍ਰੈਫਿਕ ਚਿੰਨ੍ਹ ਦੀ ਸ਼ਕਲ ਤੁਹਾਨੂੰ ਉਸ ਚਿੰਨ੍ਹ ਵਿੱਚ ਮੌਜੂਦ ਜਾਣਕਾਰੀ ਵੱਲ ਇਸ਼ਾਰਾ ਕਰਦੀ ਹੈ। ਆਮ ਤੌਰ ਤੇ ਚਿੰਨ੍ਹਾਂ ਦੀਆਂ ਹੇਠਲੀਆਂ ਸ਼ਕਲਾਂ ਹੁੰਦੀਆਂ ਹਨ।




*ਅੱਠ-ਬਾਹਵਾਂ ਵਾਲੇ ਲਾਲ STOP ("ਰੁਕੋ") ਚਿੰਨ੍ਹਾਂ* ਦਾ ਮਤਲਬ ਹੈ ਕਿ ਜਦੋਂ ਵੀ ਤੁਸੀਂ STOP ਚਿੰਨ੍ਹ ਵੇਖੋ ਤੁਸੀਂ ਗੱਡੀ ਨੂੰ ਪੂਰੀ ਤਰ੍ਹਾਂ ਰੋਕ ਲਉ। ਗੱਡੀ ਨੂੰ ਪੈਦਲ ਲੰਘਣ ਦੇ ਰਸਤੇ ਤੋਂ ਪਹਿਲਾਂ ਅਤੇ

"ਸੀਮਾ ਲਾਈਨ" (ਜੋ ਸੜਕ ਤੇ ਪੇਂਟ ਕੀਤੀ ਹੋਈ ਇੱਕ ਚਿੱਟੀ ਲਾਈਨ ਹੈ) ਦੇ ਨੇੜੇ ਖੜਾ ਕਰੋ। ਜੇ ਸੜਕ ਤੇ ਪੈਦਲ ਲੰਘਣ ਦਾ ਰਸਤਾ ਅਤੇ "ਸੀਮਾ ਲਾਈਨ" ਪੇਂਟ ਨਹੀਂ ਕੀਤੇ ਹੋਏ ਹਨ ਤਾਂ ਗੱਡੀ ਨੂੰ ਕੋਨੇ ਤੇ ਰੋਕੋ।




*ਤਿੰਨ ਬਾਹਵਾਂ ਵਾਲੇ YIELD ("ਰਸਤਾ ਦਿਉ") ਚਿੰਨ੍ਹਾਂ* ਦਾ ਮਤਲਬ ਹੈ ਕਿ ਤੁਸੀਂ ਗੱਡੀ ਨੂੰ ਹੌਲੀ ਕਰ ਲਉ ਅਤੇ ਰੋਕਣ ਲਈ ਤਿਆਰ ਰਹੋ ਤਾਂਕਿ ਅੱਗੇ ਵੱਧਣ ਤੋਂ ਪਹਿਲਾਂ ਤੁਸੀਂ ਦੂਜੀਆਂ ਗੱਡੀਆਂ, ਸਾਈਕਲਾਂ ਅਤੇ ਪੈਦਲ ਲੋਕਾਂ ਨੂੰ ਪਹਿਲਾਂ ਲੰਘਣ ਦੇ ਸਕੋ।







*ਲਾਲ ਚੌਕੋਰ ਅਤੇ ਚਿੱਟੀਆਂ ਹਿਦਾਇਤਾਂ ਵਾਲੇ ਚਿੰਨ੍ਹਾਂ* ਦਾ ਮਤਲਬ ਹੈ ਕਿ ਤੁਸੀਂ ਚਿੰਨ ਵਿੱਚ ਦਿੱਤੀ ਹਿਦਾਇਤ ਦੀ ਪਾਲਣਾ ਕਰੋ। ਉਦਾਹਰਨ ਲਈ, "DO NOT ENTER" ("ਦਾਖਲ ਨਾ ਹੋਵੋ") ਚਿੰਨ੍ਹ ਦਾ ਮਤਲਬ ਹੈ ਕਿ ਜਿੱਥੇ ਇਹ ਚਿੰਨ੍ਹ ਲਗਿਆ ਹੋਵੇ ਉਸ ਸੜਕ ਵਿੱਚ ਜਾਂ ਬਾਹਰ ਜਾਣ ਵਾਲੇ ਰੈਂਪ (ਆਮ ਤੌਰ ਤੇ ਫਰੀਵੇ ਤੋਂ ਬਾਹਰ ਜਾਣ ਵਾਲੇ ਰੈਂਪ) ਤੇ ਦਾਖਲ ਹੋਣਾ ਮਨ੍ਹਾ ਹੈ। "WRONG WAY" ("ਗਲਤ ਰਸਤਾ") ਚਿੰਨ੍ਹ "DO NOT ENTER" ("ਦਾਖਲ ਨਾ ਹੋਵੋ") ਚਿੰਨ੍ਹ ਦੇ ਨਾਲ ਜਾਂ ਉਸਦੇ ਬਿਨਾ ਹੋ ਸਕਦਾ ਹੈ। ਜੇ ਤੁਸੀਂ ਇਹਨਾਂ ਵਿੱਚੋਂ ਇੱਕ ਜਾਂ ਦੋਨੋਂ ਚਿੰਨ੍ਹ ਵੇਖੋ ਤਾਂ ਗੱਡੀ ਨੂੰ ਸੜਕ ਦੇ ਕਿਨਾਰੇ ਲਿਆ ਕੇ ਰੁਕ ਜਾਉ। ਤੁਸੀਂ ਟ੍ਰੈਫਿਕ ਤੋਂ ਉਲਟੀ ਦਿਸ਼ਾ ਵਿੱਚ ਜਾ ਰਹੇ ਹੋ। ਜਦੋਂ ਸੁਰੱਖਿਅਤ ਹੋਵੇ, ਗੱਡੀ ਨੂੰ ਪਿੱਛੇ ਕਰੋ ਜਾਂ ਵਾਪਸ ਮੋੜ ਲਉ ਅਤੇ ਉਸ ਸੜਕ ਤੇ ਜਾਉ ਜਿੱਥੇ ਤੁਸੀਂ ਪਹਿਲਾਂ ਗੱਡੀ ਚਲਾ ਰਹੇ ਸੀ। ਰਾਤ ਵੇਲੇ ਜੇ ਤੁਸੀਂ ਗਲਤ ਰਸਤੇ ਤੇ ਜਾ ਰਹੇ ਹੋਵੋਗੇ ਤਾਂ ਸੜਕ ਤੇ ਲਗੇ ਹੋਏ ਰਿਫਲੈਕਟਰ ਤੁਹਾਡੀਆਂ ਅਗਲੀਆਂ ਬੱਤੀਆਂ ਵਿੱਚ ਲਾਲ ਚਮਕਣਗੇ।



ਜੇ ਚਿੰਨ੍ਹ ਵਿੱਚ *ਇੱਕ ਲਾਲ ਗੋਲ ਚੱਕਰ ਹੈ ਅਤੇ ਉਸ ਨੂੰ ਕਟਦੀ ਹੋਈ ਲਾਲ ਲਾਈਨ ਹੈ* ਤਾਂ ਇਸ ਦਾ ਮਤਲਬ ਹਮੇਸ਼ਾ "ਨਹੀਂ" ਹੈ। ਗੋਲਚੱਕਰ ਦੇ ਵਿੱਚ ਬਣੀ ਹੋਈ ਤਸਵੀਰ ਤੁਹਾਨੂੰ ਵਿਖਾਉਂਦੀ ਹੈ ਕਿ ਤੁਸੀਂ ਕਿਹੜਾ ਕੰਮ ਨਹੀਂ ਕਰ ਸਕਦੇ। ਇਹ ਚਿੰਨ੍ਹ ਸ਼ਬਦਾਂ ਸਮੇਤ ਜਾਂ ਸ਼ਬਦਾਂ ਦੇ ਬਿਨਾ ਹੋ ਸਕਦਾ ਹੈ।




*ਗੋਲ ਚਿੰਨ੍ਹਾਂ* ਦਾ ਮਤਲਬ ਹੈ ਤੁਸੀਂ ਰੇਲਵੇ ਕ੍ਰਾਸਿੰਗ ਕੋਲ ਪਹੁੰਚਣ ਵਾਲੇ ਹੋ।



*ਪੰਜ ਬਾਹਵਾਂ ਵਾਲੇ ਚਿੰਨ੍ਹ* ਦਾ ਮਤਲਬ ਹੈ ਕਿ ਤੁਸੀਂ ਇੱਕ ਸਕੂਲ ਦੇ ਨੇੜੇ ਹੋ।

*ਚਾਰ ਬਾਹਵਾਂ ਵਾਲੇ ਇੱਟ (ਤਾਸ਼ ਵਾਲੀ) ਦੀ ਸ਼ਕਲ ਦੇ ਨਿਸ਼ਾਨ* ਤੁਹਾਨੂੰ ਸੜਕ ਦੀ ਹਾਲਤ ਅਤੇ ਅੱਗੇ ਰਸਤੇ ਤੇ ਖਤਰਿਆਂ ਬਾਰੇ ਸਾਵਧਾਨ ਕਰਦੇ ਹਨ। ਕਈ ਚੇਤਾਵਨੀਆਂ ਇੱਟ ਦੀ ਸ਼ਕਲ ਦੀਆਂ ਹੁੰਦੀਆਂ ਹਨ। ਚੇਤਾਵਨੀਆਂ ਵਾਲੇ ਸਾਰੇ ਚਿੰਨ੍ਹਾਂ ਦੀ ਪਾਲਣਾ ਕਰੋ ਭਾਵੇਂ ਉਹ ਕਿਸੇ ਵੀ ਸ਼ਕਲ ਦੇ ਹੋਣ।

*ਚਿੱਟੇ ਆਇਤਾਕਾਰ ਚਿੰਨ੍ਹਾਂ* ਦਾ ਮਤਲਬ ਹੈ ਕਿ ਤੁਹਾਡੇ ਲਈ ਮੁੱਖ ਨੇਮਾਂ ਦੀ ਪਾਲਣਾ ਕਰਨਾ ਜ਼ਰੂਰੀ ਹੈ।

ਹੋਰ ਉਦਾਹਰਨਾਂ ਲਈ ਅਗਲੇ ਸਫੇ ਵੇਖੋ।

## ਹਿਦਾਇਤਾਂ ਵਾਲੇ ਲਾਲ ਅਤੇ ਚਿੱਟੇ ਚਿੰਨ੍ਹ


ਯੂ-ਮੋੜ ਮਨ੍ਹਾ ਹੈ


ਖੱਬੇ ਮੁੜਨਾ ਮਨ੍ਹਾ ਹੈ


ਸੱਜੇ ਮੁੜਨਾ ਮਨ੍ਹਾ ਹੈ

## ਹਿਦਾਇਤਾਂ ਵਾਲੇ ਚਿੱਟੇ ਚਿੰਨ੍ਹ




























































## ਹਾਈਵੇ ਤੇ ਉਸਾਰੀ ਅਤੇ ਮੁਰੰਮਤ ਦੇ ਚਿੰਨ















## ਰਾਹ ਵਿਖਾਉਣ ਵਾਲੇ ਚਿੰਨ੍ਹ








## ਖਤਰਨਾਕ ਸਾਮਾਨ ਲਈ ਪਲੈਕਰਡ




## ਹੌਲੀ ਚਲਣ ਵਾਲਾ ਵਾਹਨ



## ਚੇਤਾਵਨੀ ਦੇ ਚਿੰਨ੍ਹ



ਗਿੱਲੀ ਹੋਣ ਤੇ
ਤਿਲਕਵੀਂ



ਰੱਲਣ ਵਾਲਾ
ਟ੍ਰੈਫਿਕ



ਵਿਭਾਜਤ
ਹਾਈਵੇ



ਤਿੱਖਾ ਮੋੜ



ਦੋਤਰਫਾ
ਟ੍ਰੈਫਿਕ



ਲੇਨ ਦੀ
ਸਮਾਪਤੀ



ਵਿਭਾਜਤ ਹਾਈਵੇ
ਦੀ ਸਮਾਪਤੀ



ਟ੍ਰੈਫਿਕ ਸਿਗਨਲ
ਅੱਗੇ ਹੈ



ਪੈਦਲ ਲੰਘਣ
ਦਾ ਰਸਤਾ



ਵਾਧੂ ਲੇਨ



ਚੁਰਾਹਾ



ਅੱਗੇ ਰੁਕਣਾ ਹੈ



ਅੱਗੇ ਰਸਤਾ
ਦੇਣਾ ਹੈ



ਘੁਮਾਉਦਾਰ
ਸੜਕ



"ਟੀ" ਤਿਰਾਹਾ



ਦਿਸ਼ਾ ਵਿਖਾਉਣ
ਵਾਲਾ ਤੀਰ



ਉਲਟਾ ਮੋੜ



ਵਲ ਖਾਂਦੀ
ਸੜਕ

## ਲਾਈਸੈਂਸ ਜਾਰੀ ਕਰਨ ਬਾਰੇ ਵਿਭਿੰਨ ਜਾਣਕਾਰੀ

### ਡਾਕ ਜਾਂ ਇੰਟਰਨੈਟ ਰਾਹੀਂ ਨਵੀਨੀਕਰਨ (ਰੀਨਿਊਅਲ)

ਜੇ ਤੁਹਾਡੇ ਲਾਈਸੈਂਸ ਦੀ ਮਿਆਦ ਪਹਿਲਾਂ ਤੋਂ ਹੀ ਦੋ ਵਾਰੀ ਪੰਜ-ਪੰਜ ਸਾਲ ਕਰਕੇ ਨਹੀਂ ਵਧਾਈ ਜਾ ਚੁਕੀ ਹੈ ਤਾਂ ਤੁਸੀਂ ਕਾਨੂੰਨਾਂ ਬਾਬਤ ਟੈਸਟ ਦਿੱਤੇ ਬਿਨਾ ਹੀ ਡਾਕ ਰਾਹੀਂ ਰੀਨਿਊਅਲ ਦੇ ਹੱਕਦਾਰ ਹੋ ਸਕਦੇ ਹੋ, ਜੇ:

- ਤੁਹਾਡੇ ਮੌਜੂਦਾ ਲਾਈਸੈਂਸ ਦੀ ਮਿਆਦ ਖਤਮ ਹੋਣ ਸਮੇਂ ਤੁਹਾਡੀ ਉਮਰ 70 ਸਾਲ ਤੋਂ ਘੱਟ ਹੈ।
- ਤੁਹਾਡੇ ਕੋਲ ਪ੍ਰੋਬੇਸ਼ਨਰੀ (ਅਜ਼ਮਾਇਸ਼ੀ) ਲਾਈਸੈਂਸ ਨਹੀਂ ਹੈ। (VC §14250)
- ਪਿਛਲੇ ਦੋ ਸਾਲਾਂ ਦੇ ਦੌਰਾਨ ਤੁਸੀਂ ਅਦਾਲਤ ਵਿੱਚ ਪੇਸ਼ ਹੋਣ ਬਾਬਤ ਲਿਖਤ ਵਾਇਦੇ ਦੀ ਉਲੰਘਣਾ ਨਹੀਂ ਕੀਤੀ ਹੈ।
- ਪਿਛਲੇ ਦੋ ਸਾਲਾਂ ਦੇ ਦੌਰਾਨ ਲਹੂ ਵਿੱਚ ਅਲਕੋਹਲ ਦੀ ਮਾਤਰਾ (BAC) ਵੱਧ ਹੋਣ ਤੇ ਗੱਡੀ ਚਲਾਉਣ ਕਾਰਨ, ਜਾਂ ਅਲਕੋਹਲ ਦੀ ਜਾਂਚ ਕਰਨ ਲਈ ਰਸਾਇਣਕ ਜਾਂ ਸ਼ੁਰੂਆਤੀ ਟੈਸਟ ਕਰਵਾਉਣ ਤੋਂ ਇਨਕਾਰ ਕਰਨ ਜਾਂ ਪੂਰਾ ਨਾ ਕਰਨ ਕਾਰਨ ਤੁਹਾਨੂੰ ਮੁਅੱਤਲ ਨਹੀਂ ਕੀਤਾ ਗਿਆ ਹੈ।
- ਤੁਹਾਡੇ ਉਲੰਘਣਾ ਪੁਆਇੰਟਾਂ ਦੀ ਕੁਲ ਗਿਣਤੀ ਇੱਕ ਤੋਂ ਵੱਧ ਨਹੀਂ ਹੈ।

**ਨੋਟ:** ਜੇ ਤੁਹਾਡੇ ਡਾਕ ਰਾਹੀਂ ਭੇਜੇ ਗਏ ਰੀਨਿਊਅਲ ਨੋਟਿਸ ਵਿੱਚ ਰੀਨਿਊਅਲ ਪੱਛਾਣ ਨੰਬਰ (RIN) ਸ਼ਾਮਲ ਹੈ ਤਾਂ ਤੁਸੀਂ ਲਾਈਸੈਂਸ ਇੰਟਰਨੈਟ ਰਾਹੀਂ ਰੀਨਿਊ ਕਰਵਾ ਸਕਦੇ ਹੋ।

### ਲਾਈਸੈਂਸ ਦੀ ਮਿਆਦ ਵਧਾਉਣਾ

ਜੇ ਤੁਸੀਂ ਕੈਲੀਫੋਰਨੀਆ ਦੇ ਬਾਹਰ ਹੋ (ਇੱਕ ਸਾਲ ਤਕ), ਤਾਂ **ਡਰਾਈਵਰ ਲਾਈਸੈਂਸ ਦੀ ਮਿਆਦ ਪੂਰੀ ਹੋਣ ਤੋਂ ਪਹਿਲਾਂ** ਤੁਸੀਂ ਉਸ ਦੀ ਮਿਆਦ ਇੱਕ ਸਾਲ ਤਕ ਮੁਫਤ ਵਧਾਉਣ ਲਈ ਬੇਨਤੀ ਕਰ ਸਕਦੇ ਹੋ। ਸੀਮਤ ਮਿਆਦ ਵਾਲੇ ਡਰਾਈਵਰ ਇਸ ਤਰ੍ਹਾਂ ਮਿਆਦ ਨਹੀਂ ਵੱਧਵਾ ਸਕਦੇ। ਆਪਣੀ ਬੇਨਤੀ ਇਸ ਪਤੇ ਤੇ ਭੇਜੋ: DMV, P.O. Box 942890, Sacramento, CA 94290-0001. ਬੇਨਤੀ ਵਿੱਚ ਆਪਣਾ ਨਾਂ, ਡਰਾਈਵਰ ਲਾਈਸੈਂਸ ਨੰਬਰ, ਜਨਮ ਦੀ ਤਾਰੀਖ, ਕੈਲੀਫੋਰਨੀਆ ਵਿੱਚ ਰਿਹਾਇਸ਼ੀ ਪਤਾ ਅਤੇ ਸਟੇਟ ਦੇ ਬਾਹਰ ਦਾ ਆਪਣਾ ਪਤਾ ਸ਼ਾਮਲ ਕਰੋ।

### ਲਾਈਸੈਂਸ ਆਪਣੇ ਕੋਲ ਰਖਣਾ

ਗੱਡੀ ਚਲਾਉਂਦੇ ਸਮੇਂ ਤੁਹਾਡਾ ਡਰਾਈਵਰ ਲਾਈਸੈਂਸ ਹਮੇਸ਼ਾ ਤੁਹਾਡੇ ਕੋਲ ਹੋਣਾ ਚਾਹੀਦਾ ਹੈ। ਜੇ ਕੋਈ ਪੁਲਿਸ ਅਫਸਰ ਇਸ ਨੂੰ ਵੇਖਣ ਦੀ ਮੰਗ ਕਰੇ ਤਾਂ ਉਸ ਨੂੰ ਲਾਈਸੈਂਸ ਵਿਖਾਉ। ਜੇ ਤੁਹਾਡੀ ਕੋਈ ਦੁਰਘਟਨਾ ਹੋ ਜਾਂਦੀ ਹੈ ਤਾਂ ਇਸ ਨੂੰ ਦੂਜੇ ਡਰਾਈਵਰ(ਾਂ) ਨੂੰ ਵਿਖਾਉ। (ਸਫਾ 49 ਵੇਖੋ)

### ਪਤੇ ਵਿੱਚ ਤਬਦੀਲੀਆਂ

ਜਦੋਂ ਤੁਸੀਂ ਘਰ ਬਦਲੋ ਤਾਂ 10 ਦਿਨਾਂ ਦੇ ਅੰਦਰ ਨਵਾਂ ਪਤਾ DMV ਨੂੰ ਦੇਣਾ ਲਾਜ਼ਮੀ ਹੈ। ਪਤੇ ਵਿੱਚ ਤਬਦੀਲੀ ਲਈ ਕੋਈ ਫੀਸ ਨਹੀਂ ਭਰਨੀ ਪੈਂਦੀ। ਆਪਣੇ ਡਰਾਈਵਰ ਲਾਈਸੈਂਸ, ਪੱਛਾਣ ਕਾਰਡ ਅਤੇ ਗੱਡੀਆਂ ਲਈ ਪਤੇ ਵਿੱਚ ਤਬਦੀਲੀ ਦੀ ਸੂਚਨਾ ਤੁਸੀਂ DMV ਨੂੰ ਔਨਲਾਈਨ www.dmv.ca.gov ਤੇ ਦੇ ਸਕਦੇ ਹੋ। ਤੁਸੀਂ ਪਤੇ ਦੀ ਤਬਦੀਲੀ ਵਾਲਾ DMV 14 ਫਾਰਮ ਡਾਊਨਲੋਡ ਕਰਕੇ ਉਸ ਉੱਪਰ ਦਿੱਤੇ ਪਤੇ ਤੇ ਡਾਕ ਰਾਹੀਂ ਭੇਜ ਸਕਦੇ ਹੋ, ਜਾਂ ਤੁਸੀਂ 1-800-777-0133 ਨੰਬਰ ਤੇ ਫੋਨ ਕਰਕੇ ਉਹਨਾਂ ਨੂੰ ਆਖ ਸਕਦੇ ਹੋ ਕਿ ਤੁਹਾਨੂੰ DMV 14 ਫਾਰਮ ਭੇਜ ਦੇਣ।

ਪਤੇ ਵਿੱਚ ਤਬਦੀਲੀ ਹੋਣ ਤੇ ਨਵਾਂ ਡਰਾਈਵਰ ਲਾਈਸੈਂਸ ਜਾਰੀ ਨਹੀਂ ਕੀਤਾ ਜਾਂਦਾ। ਤੁਹਾਡੇ ਡਰਾਈਵਰ ਲਾਈਸੈਂਸ ਜਾਂ ਪੱਛਾਣ ਕਾਰਡ ਦੇ ਪਿਛਲੇ ਪਾਸੇ ਪਤੇ ਵਿੱਚ ਤਬਦੀਲੀ ਨੂੰ ਦਰਜ ਕਰਨ ਦੀ ਥਾਂ ਬਣੀ ਹੋਈ ਹੈ।

ਤੁਸੀਂ ਆਪਣਾ ਨਵਾਂ ਪਤਾ ਕਾਗਜ਼ ਦੇ ਇੱਕ ਛੋਟੇ ਟੁਕੜੇ ਤੇ ਲਿਖ ਕੇ ਜਾਂ ਟਾਈਪ ਕਰ ਕੇ ਅਤੇ ਇਸ ਪਰਚੀ ਤੇ ਦਸਤਖਤ ਕਰਕੇ ਅਤੇ ਤਾਰੀਖ ਪਾਕੇ ਤੁਸੀਂ ਉਸਨੂੰ ਆਪਣੇ ਡਰਾਈਵਰ ਲਾਈਸੈਂਸ ਜਾਂ ਪੱਛਾਣ ਕਾਰਡ ਦੇ ਨਾਲ (ਬਿਨਾ ਸਟੇਪਲ ਕੀਤੇ ਜਾਂ ਟੇਪ ਨਾਲ ਚਿਪਕਾਏ) ਵੀ ਰੱਖ ਸਕਦੇ ਹੋ।

ਜੇ ਤੁਸੀਂ ਕਿਸੇ ਫੀਲਡ ਆਫਿਸ ਵਿੱਚ ਆਪਣਾ ਪਤਾ ਤਬਦੀਲ ਕਰਦੇ ਹੋ ਤਾਂ DMV ਦਾ ਪ੍ਰਤੀਨਿਧ ਤੁਹਾਨੂੰ "ਪਤੇ ਵਿੱਚ ਤਬਦੀਲੀ ਦਾ ਸਰਟੀਫੀਕੇਟ" (DL43) ਦੇਵੇਗਾ ਜਿਸਨੂੰ ਤੁਸੀਂ ਭਰ ਕੇ ਆਪਣੇ ਲਾਈਸੈਂਸ ਦੇ ਨਾਲ ਰਖੋਗੇ।

**ਯਾਦ ਰਖੋ:**
ਪੋਸਟ ਆਫਿਸ DMV ਦੀਆਂ ਚਿੱਠੀਆਂ ਫਾਰਵਰਡ ਨਹੀਂ ਕਰਦਾ।

## ਡਾਕਟਰੀ ਜਾਣਕਾਰੀ ਕਾਰਡ

1-800-777-0133 ਨੰਬਰ ਤੇ ਫੋਨ ਕਰਕੇ ਆਪਣੇ ਖੂਨ ਦਾ ਟਾਈਪ, ਐਲਰਜੀਆਂ, ਆਪਣੇ ਡਾਕਟਰ ਦਾ ਨਾਂ ਅਤੇ ਦੂਜੀ ਡਾਕਟਰੀ ਜਾਣਕਾਰੀ ਲਿਖਣ ਲਈ ਇੱਕ ਮੁਫਤ ਕਾਰਡ (DL 390) ਮੰਗੋ। ਇਸ ਕਾਰਡ ਨੂੰ ਤੁਸੀਂ ਆਪਣੇ DL/ID ਕਾਰਡ ਦੇ ਨਾਲ ਆਪਣੇ ਕੋਲ ਰਖ ਸਕਦੇ ਹੋ।

## ਅੰਗਾਂ ਦਾ ਦਾਨ

ਜੇ ਤੁਸੀਂ ਚਾਹੋ ਤਾਂ ਆਪਣੇ ਸਰੀਰ, ਸਰੀਰ ਦੇ ਅੰਗਾਂ ਜਾਂ ਪੇਸਮੇਕਰ ਨੂੰ ਆਪਣੀ ਮੌਤ ਦੇ ਬਾਅਦ ਕਿਸੇ ਹੋਰ ਦੇ ਸਰੀਰ ਵਿੱਚ ਲਗਾਉਣ ਲਈ, ਅਧਿਐਨ ਲਈ ਜਾਂ ਦੋਹਾਂ ਕੰਮਾਂ ਲਈ ਦਾਨ ਕਰ ਸਕਦੇ ਹੋ।

ਆਪਣੀ ਡਰਾਈਵਰ ਲਾਈਸੈਂਸ ਜਾਂ ਪੱਛਾਣ ਕਾਰਡ ਦੀ ਅਰਜ਼ੀ ਦੇ ਇੱਕ ਬਕਸੇ ਵਿੱਚ ਸਹੀ ਦਾ ਨਿਸ਼ਾਨ ਲਗਾ ਕੇ ਤੁਸੀਂ "ਡੋਨੇਟ ਲਾਈਫ ਕੈਲੀਫੋਰਨੀਆ" ਦੀ "ਅੰਗ ਅਤੇ ਟਿਸ਼ੂ ਰਜਿਸਟਰੀ" ਵਿੱਚ ਇੱਕ ਅੰਗ-ਦਾਨੀ ਦੇ ਤੌਰ ਤੇ ਆਪਣਾ ਨਾਂ ਰਜਿਸਟਰ ਕਰਵਾ ਸਕਦੇ ਹੋ। ਅੰਗਦਾਨ ਪ੍ਰੋਗਰਾਮ ਦੇ ਬਾਰੇ ਜਾਣਕਾਰੀ ਪ੍ਰਾਪਤ ਕਰਨ ਲਈ ਤੁਸੀਂ ਔਨਲਾਈਨ www.dmv.ca.gov ਤੇ ਜਾਉ, **ਜਾਂ** "ਡੋਨੇਟ ਲਾਈਫ ਕੈਲੀਫੋਰਨੀਆ ਔਰਗਨ ਐਂਡ ਟਿਸ਼ੂ ਰਜਿਸਟਰੀ" ਨੂੰ www.donatelifecalifornia.org ਤੇ ਸੰਪਰਕ ਕਰੋ। ਅੰਗ ਅਤੇ ਟਿਸ਼ੂ ਦਾਨ ਲਈ ਜਾਂ ਚੰਦੇ ਰਾਹੀਂ ਸਹਾਇਤਾ ਕਰਨ ਲਈ ਤੁਸੀਂ ਹੇਠਲੀਆਂ ਸੰਸਥਾਵਾਂ ਨੂੰ ਵੀ ਸੰਪਰਕ ਕਰ ਸਕਦੇ ਹੋ:

- ਕੈਲੀਫੋਰਨੀਆ ਟ੍ਰਾਂਸਪਲਾਂਟ ਡੋਨਰ ਨੈਟਵਰਕ: 1-888-570-9400
- ਗੋਲਡਨ ਸਟੇਟ ਡੋਨਰ ਸਰਵਿਸਿਜ਼: 916-567-1600
- ਲਾਈਫਸ਼ੇਅਰਿੰਗ: 619-521-1983
- ਵਨ-ਲੀਗੇਸੀ: 1-800-786-4077

## ਬਿਨਾ ਲਾਈਸੈਂਸ ਵਾਲੇ ਡਰਾਈਵਰ

ਆਪਣੀ ਗੱਡੀ ਕਿਸੇ ਅਜੇਹੇ ਵਿਅਕਤੀ ਨੂੰ ਚਲਾਉਣ ਲਈ ਦੇਣਾ ਕਾਨੂੰਨੀ ਜੁਰਮ ਹੈ ਜਿਸ ਕੋਲ ਡਰਾਈਵਰ ਲਾਈਸੈਂਸ ਨਹੀਂ ਹੈ ਜਾਂ ਜਿਸ ਦੀਆਂ ਗੱਡੀ ਚਲਾਉਣ ਦੀਆਂ ਸੁਵਿਧਾਵਾਂ ਮੁਅੱਤਲ ਕਰ ਦਿੱਤੀਆਂ ਗਈਆਂ ਹਨ। ਜੇ ਉਹ ਵਿਅਕਤੀ ਗੱਡੀ ਚਲਾਉਂਦੇ ਹੋਏ ਫੜਿਆ ਜਾਂਦਾ ਹੈ ਤਾਂ ਤੁਹਾਡੀ ਗੱਡੀ 30 ਦਿਨਾਂ ਲਈ ਕਬਜ਼ੇ ਵਿੱਚ ਲਈ ਜਾ ਸਕਦੀ ਹੈ। (VC §14602.6)

ਕਿਸੇ ਵੀ ਉਮਰ ਦਾ ਕੋਈ ਵੀ ਵਿਅਕਤੀ ਤਦੋਂ ਤੀਕਰ ਕਿਸੇ ਹਾਈਵੇ ਤੇ ਜਾਂ ਕਿਸੇ ਪਬਲਿਕ ਪਾਰਕਿੰਗ ਸੁਵਿਧਾ ਵਿੱਚ ਗੱਡੀ ਨਹੀਂ ਚਲਾ ਸਕਦਾ ਜਦੋਂ ਤੀਕਰ ਉਸ ਕੋਲ ਵੈਧ ਡਰਾਈਵਰ ਲਾਈਸੈਂਸ ਜਾਂ ਪਰਮਿਟ ਨਾ ਹੋਵੇ। ਕਾਨੂੰਨ ਇਹ ਵੀ ਆਖਦਾ ਹੈ ਕਿ ਤੁਸੀਂ ਬਿਨਾ ਵੈਧ ਲਾਈਸੈਂਸ ਵਾਲੇ ਵਿਅਕਤੀ ਨੂੰ ਪਬਲਿਕ ਸੜਕ, ਜਾਂ ਹਾਈਵੇ ਤੇ ਆਪਣੀ ਗੱਡੀ ਚਲਾਉਣ ਲਈ ਨੌਕਰੀ, ਇਜਾਜ਼ਤ ਜਾਂ ਅਧਿਕਾਰ ਉਦੋਂ ਤੀਕਰ ਨਹੀਂ ਦੇ ਸਕਦੇ ਜਦੋਂ ਤੀਕਰ ਉਸਨੂੰ ਉੱਚਤ ਸ਼੍ਰੇਣੀ ਦੀ ਗੱਡੀ ਚਲਾਉਣ ਦਾ ਲਾਈਸੈਂਸ ਨਹੀਂ ਮਿਲ ਜਾਂਦਾ।

## ਡਿਪਲੋਮੈਟਿਕ ਡਰਾਈਵਰ ਲਾਈਸੈਂਸ

ਗੈਰ-ਵਾਸੀ, ਜਿਨ੍ਹਾਂ ਕੋਲ ਯੂ.ਐਸ. ਡਿਪਾਰਟਮੈਂਟ ਆੱਫ ਸਟੇਟ ਦਾ ਜਾਰੀ ਕੀਤਾ ਹੋਇਆ ਡਿਪਲੋਮੈਟਿਕ ਡਰਾਈਵਰ ਲਾਈਸੈਂਸ ਹੈ, ਕੈਲੀਫੋਰਨੀਆ ਡਰਾਈਵਰ ਲਾਈਸੈਂਸ ਦੀਆਂ ਸ਼ਰਤਾਂ ਤੋਂ ਮੁਕਤ ਹਨ।

## ਡਰਾਈਵਿੰਗ ਸਕੂਲ

ਜਦੋਂ ਤੁਸੀਂ ਗੱਡੀ ਚਲਾਉਣਾ ਸਿੱਖੋ ਤਾਂ ਇਸ ਕੰਮ ਲਈ ਤੁਸੀਂ ਮਾਨਤਾ-ਪ੍ਰਾਪਤ ਸਿੱਖਿਆ ਕਿਸੇ ਪੱਬਲਿਕ ਜਾਂ ਪ੍ਰਾਈਵੇਟ ਹਾਈ ਸਕੂਲ ਵਿੱਚ ਜਾਂ ਸਟੇਟ ਦੁਆਰਾ ਲਾਈਸੈਂਸ-ਸ਼ੁਦਾ ਕਿਸੇ ਪੇਸ਼ੇਵਰ ਡਰਾਈਵਿੰਗ ਸਕੂਲ ਵਿੱਚ ਲਉ।

ਕੈਲੀਫੋਰਨੀਆ ਵਿੱਚ ਪੇਸ਼ੇਵਰ ਸਕੂਲਾਂ ਅਤੇ ਸਿੱਖਿਅਕਾਂ ਨੂੰ DMV ਲਾਈਸੈਂਸ ਤਾਂ ਹੀ ਦੇਂਦਾ ਹੈ ਜਦੋਂ ਉਹ ਕਰੜੇ ਮਿਆਰਾਂ ਤੇ ਪੂਰੇ ਉਤਰਦੇ ਹਨ। ਸਕੂਲਾਂ ਕੋਲ ਦੇਣਦਾਰੀ ਬੀਮਾ ਹੋਣਾ ਜ਼ਰੂਰੀ ਹੈ, ਉਹ ਬੌਂਡ (ਲਿਖਤ ਇਕਰਾਰਨਾਮੇ) ਰਾਹੀਂ ਬੰਨ੍ਹੇ ਹੋਣੇ ਚਾਹੀਦੇ ਹਨ ਅਤੇ ਉਹਨਾਂ ਲਈ DMV ਦੇ

ਨਿਰੀਖਣ ਲਈ ਸਾਰੇ ਰਿਕਾਰਡ ਪੂਰੇ ਰਖਣਾ ਜ਼ਰੂਰੀ ਹੈ। ਗੱਡੀਆਂ ਦਾ ਹਰ ਸਾਲ ਨਿਰੀਖਣ ਹੋਣਾ ਜ਼ਰੂਰੀ ਹੈ। ਸਿੱਖਿਅਕਾਂ ਲਈ ਤਿੰਨ ਸਾਲਾਂ ਵਿੱਚ ਇੱਕ ਵਾਰੀ ਲਿਖਤ ਯੋਗਤਾ ਪਰੀਖਿਆ ਪਾਸ ਕਰਨੀ ਜਾਂ ਇਸ ਗੱਲ ਦਾ ਸਬੂਤ ਵਿਖਾਉਣਾ ਲਾਜ਼ਮੀ ਹੈ ਕਿ ਉਹ ਟ੍ਰੈਫਿਕ ਸੁਰੱਖਿਆ ਦੇ ਖੇਤਰ ਵਿੱਚ ਆਪਣੀ ਸਿੱਖਿਆ ਜਾਰੀ ਰੱਖ ਰਹੇ ਹਨ।

ਜੇ ਤੁਸੀਂ ਕਿਸੇ ਪੇਸ਼ੇਵਰ ਡਰਾਈਵਿੰਗ ਸਕੂਲ ਦੀਆਂ ਸੇਵਾਵਾਂ ਦੀ ਵਰਤੋਂ ਕਰਦੇ ਹੋ ਤਾਂ ਸਿੱਖਿਅਕ ਦਾ ਪੱਛਾਣ ਕਾਰਡ ਵੇਖ ਲਉ।

## ਸਰੀਰਕ ਅਤੇ ਮਾਨਸਕ (ਪੀ ਐਂਡ ਐਮ) ਤਕਲੀਫਾਂ ਲਈ ਮੁਫਤ ਪੱਛਾਣ ਕਾਰਡ

ਸਰੀਰਕ ਅਤੇ ਮਾਨਸਕ (P&M) ਤਕਲੀਫਾਂ ਵਾਲੇ ਡਰਾਈਵਰਾਂ ਨੂੰ ਸਮੇਂ ਸਮੇਂ ਤੇ ਕਿਸੇ ਡਾਕਟਰ ਕੋਲੋਂ ਦੁਬਾਰਾ ਜਾਂਚ ਕਰਵਾਉਣ ਦੀ ਲੋੜ ਪੈ ਸਕਦੀ ਹੈ ਜਾਂ ਉਹਨਾਂ ਨੂੰ DMV ਦੇ ਪਰੀਖਿਅਕ ਕੋਲ ਹਰ ਪੰਜ ਸਾਲਾਂ ਤੋਂ ਪਹਿਲਾਂ (ਸੀਮਤ ਸਮੇਂ ਲਈ ਲਾਈਸੈਂਸ ਦੇ ਦਰਜੇ ਕਾਰਨ) ਦੁਬਾਰਾ ਪਰੀਖਿਆ ਦੇਣੀ ਪੈ ਸਕਦੀ ਹੈ।

ਜਿਹੜੇ ਡਰਾਈਵਰ ਸਰੀਰਕ ਜਾਂ ਮਾਨਸਕ (P&M) ਤਕਲੀਫਾਂ ਕਾਰਨ ਗੱਡੀ ਸੁਰੱਖਿਅਤ ਢੰਗ ਨਾਲ ਨਹੀਂ ਚਲਾ ਸਕਦੇ, ਉਹ ਆਪਣੇ ਵੈਧ ਡਰਾਈਵਰ ਲਾਈਸੈਂਸ ਦੇ ਬਦਲੇ ਮੁਫਤ ਪੱਛਾਣ ਕਾਰਡ ਲੈ ਸਕਦੇ ਹਨ, ਬਸ਼ਰਤੇ ਕਿ ਕੁਝ ਸੇਧਾਂ ਦੀਆਂ ਸ਼ਰਤਾਂ ਪੂਰੀਆਂ ਹੋਣ। ਹੋਰ ਜਾਣਕਾਰੀ ਲਈ 1-800-777-0133 ਨੰਬਰ ਤੇ ਫੋਨ ਕਰੋ।

## ਪੱਛਾਣ (ID) ਕਾਰਡ

DMV ਹਰ ਉਮਰ ਦੇ ਲੋਕਾਂ ਲਈ ਪੱਛਾਣ ਕਾਰਡ ਜਾਰੀ ਕਰਦਾ ਹੈ। ਓਰਿਜਨਲ ਪੱਛਾਣ ਕਾਰਡ ਪ੍ਰਾਪਤ ਕਰਨ ਲਈ ਤੁਹਾਨੂੰ ਜਨਮ ਦੀ ਤਾਰੀਖ ਜਾਂ ਕਾਨੂੰਨੀ ਮੌਜੂਦਗੀ ਦੀ ਜਾਂਚ ਦਾ ਦਸਤਾਵੇਜ਼ ਜਮ੍ਹਾਂ ਕਰਵਾਉਣਾ ਪਵੇਗਾ ਅਤੇ ਆਪਣਾ ਸੋਸ਼ਲ ਸਿਕਿਓਰਟੀ ਨੰਬਰ ਦੇਣਾ ਪਵੇਗਾ (ਸਫਾ 5 ਵੇਖੋ)। ਇਹ ਕਾਰਡ ਜਾਰੀ ਹੋਣ ਦੇ ਬਾਅਦ ਆਉਣ ਵਾਲੇ ਤੁਹਾਡੇ ਛੇਵੇਂ ਜਨਮਦਿਨ ਤਕ ਵੈਧ ਰਹੇਗਾ। ਜੇ ਤੁਸੀਂ ਕੁਝ ਖਾਸ ਪਬਲਿਕ ਸਹਾਇਤਾ ਪ੍ਰੋਗਰਾਮਾਂ ਦੀਆਂ ਆਮਦਨੀ ਸਬੰਧਤ ਸ਼ਰਤਾਂ ਪੂਰੀਆਂ ਕਰਦੇ ਹੋ ਤਾਂ ਪੱਛਾਣ ਕਾਰਡ ਲਈ ਤੁਹਾਡੀ ਫੀਸ ਘੱਟ ਕੀਤੀ ਜਾ ਸਕਦੀ ਹੈ।

**ਨੋਟ:** ਕੋਈ ਵਿਅਕਤੀ ਘੱਟ ਫੀਸ ਲਈ ਸ਼ਰਤਾਂ ਪੂਰੀਆਂ ਕਰਦਾ ਹੈ ਜਾਂ ਨਹੀਂ ਇਸਦਾ ਫੈਸਲਾ ਸਰਕਾਰੀ ਅਤੇ ਗੈਰ-ਮੁਨਾਫਾ ਸੰਸਥਾਵਾਂ ਕਰਦੀਆਂ ਹਨ।

ਜੇ ਤੁਹਾਡੀ ਉਮਰ 62 ਸਾਲ ਜਾਂ ਉਸ ਤੋਂ ਵੱਧ ਹੈ ਤਾਂ ਤੁਹਾਨੂੰ 10 ਸਾਲਾਂ ਲਈ ਸੀਨਿਅਰ ਸਿਟੀਜ਼ਨ ਪੱਛਾਣ ਕਾਰਡ **ਮੁਫਤ** ਮਿਲ ਸਕਦਾ ਹੈ।

ਆਪਣਾ ਪਤਾ ਤਬਦੀਲ ਕਰਵਾਉਣ ਲਈ ਸਫਾ 62 ਵੇਖੋ।

## ਮੈਚਿਓਰ ਡਰਾਈਵਰ ਪ੍ਰੋਗਰਾਮ

ਮੈਚਿਓਰ ਡਰਾਈਵਰ ਪ੍ਰੋਗਰਾਮ ਇੱਕ ਅੱਠ ਘੰਟੇ ਦਾ ਕੋਰਸ ਹੈ ਜਿਹੜਾ 55 ਸਾਲ ਜਾਂ ਉਸ ਤੋਂ ਵੱਧ ਉਮਰ ਦੇ ਡਰਾਈਵਰਾਂ ਲਈ ਬਣਾਇਆ ਗਿਆ ਹੈ। ਇਸ ਕੋਰਸ ਵਿੱਚ ਵੱਖ ਵੱਖ ਤਰ੍ਹਾਂ ਦੇ ਅਜੇਹੇ ਵਿਸ਼ੇ ਸ਼ਾਮਲ ਹਨ ਜਿਨ੍ਹਾਂ ਵਿੱਚ ਵੱਡੀ ਉਮਰ ਦੇ ਡਰਾਈਵਰਾਂ ਦੀ ਖਾਸ ਦਿਲਚਸਪੀ ਹੋ ਸਕਦੀ ਹੈ, ਅਤੇ ਇਸ ਕੋਰਸ ਨੂੰ DMV ਦੁਆਰਾ ਮਾਨਤਾ ਪ੍ਰਾਪਤ ਕੋਰਸ ਪ੍ਰੋਵਾਈਡਰਾਂ ਰਾਹੀਂ ਕੀਤਾ ਜਾ ਸਕਦਾ ਹੈ।

ਜਿਹੜੇ ਲੋਕ ਇਹ ਕੋਰਸ ਪੂਰਾ ਕਰਦੇ ਹਨ ਅਤੇ ਸਰਟੀਫੀਕੇਟ ਪ੍ਰਾਪਤ ਕਰਦੇ ਹਨ, ਕੁਝ ਬੀਮਾ ਕੰਪਨੀਆਂ ਉਹਨਾਂ ਨੂੰ ਕੁਝ ਕਟੌਤੀਆਂ ਦੀ ਪੇਸ਼ਕਸ਼ ਕਰ ਸਕਦੀਆਂ ਹਨ। ਸਰਟੀਫੀਕੇਟ ਤਿੰਨ ਸਾਲਾਂ ਲਈ ਵੈਧ ਹੈ ਅਤੇ ਫੇਰ ਚਾਰ ਘੰਟੇ ਦਾ ਇਕ ਕੋਰਸ ਕਰਕੇ ਇਸਨੂੰ ਰੀਨਿਊ ਕੀਤਾ ਜਾ ਸਕਦਾ ਹੈ।

## ਪੈਦਲ ਲੋਕਾਂ ਦੀਆਂ ਜ਼ੁੰਮੇਵਾਰੀਆਂ*

ਇਹਨਾਂ ਹਾਲਾਤ ਵਿੱਚ ਰਸਤੇ ਦਾ ਹੱਕ ਪਹਿਲਾਂ ਗੱਡੀਆਂ ਨੂੰ ਦਿਉ:

- ਜਦੋਂ ਤੁਸੀਂ ਅਜੇਹੀਆਂ ਥਾਂਵਾਂ ਤੇ ਚਲਦੇ ਹੋ ਜਾਂ ਸੜਕ ਪਾਰ ਕਰਦੇ ਹੋ ਜਿੱਥੇ ਚੁਰਾਹੇ ਜਾਂ ਪੈਦਲ ਪਾਰ ਰਸਤੇ ਦਾ ਨਿਸ਼ਾਨ ਨਾ ਬਣਿਆ ਹੋਵੇ।
- ਚੁਰਾਹਿਆਂ ਦੇ ਵਿਚਕਾਰ ਸੜਕ ਤੇ ਗੈਰਕਾਨੂੰਨੀ ਸੜਕ ਪਾਰ ਕਰਨ ਵੇਲੇ, ਜਿੱਥੇ ਪੈਦਲ ਲੋਕਾਂ ਦੇ ਲੰਘਣ ਲਈ ਰਸਤਾ ਨਹੀਂ ਬਣਿਆ ਹੋਵੇ।

* ਦੌੜ ਲਗਾ ਰਹੇ ਲੋਕਾਂ ਲਈ ਪੈਦਲ ਲੋਕਾਂ ਵਾਲੇ ਨੇਮਾਂ ਦੀ ਪਾਲਣਾ ਕਰਨਾ ਜ਼ਰੂਰੀ ਹੈ।

**ਯਾਦ ਰਖੋ:** ਜੇ ਡਰਾਈਵਰ ਨਾਲ ਅੱਖਾਂ ਰਾਹੀਂ ਸੰਪਰਕ ਹੋ ਜਾਂਦਾ ਹੈ ਤਾਂ ਇਸ ਦਾ ਮਤਲਬ ਇਹ ਨਹੀਂ ਹੈ ਕਿ ਡਰਾਈਵਰ ਤੁਹਾਨੂੰ ਵੇਖੇਗਾ ਜਾਂ ਤੁਹਾਨੂੰ ਪਹਿਲਾਂ ਲੰਘਣ ਦੇਵੇਗਾ।

ਸੜਕ ਦੇ ਕਿਨਾਰੇ (ਕਰਬ) ਜਾਂ ਸੁਰੱਖਿਅਤ ਥਾਂ ਨੂੰ ਛੱਡ ਕੇ ਅਚਾਨਕ ਕਿਸੇ ਅਜੇਹੀ ਗੱਡੀ ਦੇ ਰਸਤੇ ਵੱਲ ਚਲਣਾ ਜਾਂ ਦੌੜਨਾ ਨਾ ਸ਼ੁਰੂ ਕਰ ਦਿਉ ਜਿਹੜੀ ਤੁਹਾਡੇ ਇੰਨੀ ਨਜ਼ਦੀਕ ਹੋਵੇ ਕਿ ਤੁਹਾਡੇ ਲਈ ਖਤਰਾ ਬਣ ਜਾਵੇ। ਇਹ ਗੱਲ ਉਦੋਂ ਵੀ ਲਾਗੂ ਹੁੰਦੀ ਹੈ ਜਦੋਂ ਤੁਸੀਂ ਪੈਦਲ ਸੜਕ ਪਾਰ ਕਰਨ ਦੇ ਰਸਤੇ ਤੇ ਚਲ ਰਹੇ ਹੋਵੋ। ਕਾਨੂੰਨ ਕਹਿੰਦਾ ਹੈ ਕਿ ਡਰਾਈਵਰਾਂ ਨੂੰ ਪੈਦਲ ਲੋਕਾਂ ਦੀ ਸੁਰੱਖਿਆ ਦਾ ਧਿਆਨ ਰਖਣਾ ਚਾਹੀਦਾ ਹੈ ਪਰ ਜੇ ਡਰਾਈਵਰ ਵੇਲੇ ਸਿਰ ਗੱਡੀ ਰੋਕ ਕੇ ਤੁਹਾਡੇ ਨਾਲ ਟੱਕਰ ਨਹੀਂ ਰੋਕ ਸਕਿਆ ਤਾਂ ਕਾਨੂੰਨ ਵੀ ਤੁਹਾਡੀ ਮਦਦ ਨਹੀਂ ਕਰ ਸਕੇਗਾ।

ਟ੍ਰੈਫਿਕ ਸਿਗਨਲਾਂ ਦੀ ਹਮੇਸ਼ਾ ਪਾਲਣਾ ਕਰੋ। ਭਾਵੇਂ ਚੁਰਾਹੇ ਤੇ ਪੈਦਲ ਲੋਕਾਂ ਲਈ ਬੱਤੀਆਂ ਹੋਣ ਜਾਂ ਆਮ ਟ੍ਰੈਫਿਕ ਬਤੀਆਂ, ਤੁਹਾਨੂੰ ਪੈਦਲ ਲੋਕਾਂ ਲਈ ਬਣੇ ਨੇਮਾਂ ਦੀ ਪਾਲਣਾ ਕਰਨੀ ਚਾਹੀਦੀ ਹੈ (ਸਫਾ 58 ਵੇਖੋ)। ਜਿਸ ਚੁਰਾਹੇ ਤੇ ਟ੍ਰੈਫਿਕ ਸਿਗਨਲਾਂ ਦੁਆਰਾ ਕੰਟ੍ਰੋਲ ਨਾ ਹੁੰਦਾ ਹੋਵੇ, ਉੱਥੇ ਡਰਾਈਵਰਾਂ ਨੂੰ ਰਸਤੇ ਦਾ ਹੱਕ ਪਹਿਲਾਂ ਤੁਹਾਨੂੰ ਪੈਦਲ ਰਸਤੇ ਵਿੱਚ ਦੇਣਾ ਪਵੇਗਾ, ਭਾਵੇਂ ਉਸਦੇ ਨਿਸ਼ਾਨ ਬਣੇ ਹੋਣ ਜਾਂ ਨਹੀਂ।

ਜਦੋਂ ਸਿਗਨਲ ਪਹਿਲਾਂ ਤੁਹਾਡੇ ਲਈ ਹਰਾ ਜਾਂ "WALK" (ਪੈਦਲ ਚਲੋ) ਵਿੱਚ ਤਬਦੀਲ ਹੁੰਦਾ ਹੈ, ਤੁਸੀਂ ਖੱਬੇ ਵੇਖੋ, ਸੱਜੇ ਵੇਖੋ, ਦੁਬਾਰਾ ਖੱਬੇ ਵੇਖੋ ਅਤੇ ਉਸ ਗੱਡੀ ਨੂੰ ਪਹਿਲਾਂ ਲੰਘਣ ਦਿਉ ਜਿਹੜੀ ਸਿਗਨਲ ਦੇ ਬਦਲਣ ਤੋਂ ਪਹਿਲਾਂ ਚੁਰਾਹੇ ਵਿੱਚ ਪਹੁੰਚ ਚੁਕੀ ਹੋਵੇ।



ਜੇ ਸਿਗਨਲ ਉਸ ਵੇਲੇ ਜਗਣਾ-ਬੁਝਣਾ ਸ਼ੁਰੂ ਹੁੰਦਾ ਹੈ ਜਾਂ "DON'T WALK" (ਪੈਦਲ ਨਾ ਚਲੋ) ਜਾਂ "ਉੱਪਰ ਉੱਠੇ ਹੋਏ ਹੱਥ" ਵਿੱਚ ਤਬਦੀਲ ਹੁੰਦਾ ਹੈ ਜਦੋਂ ਤੁਸੀਂ ਵਿਭਾਜਤ ਸੜਕ ਦਾ ਕੁਝ ਹਿੱਸਾ ਪਹਿਲਾਂ ਹੀ ਤੈਅ ਕਰ ਚੁਕੇ ਹੋਵੋ, ਤਾਂ ਤੁਸੀਂ ਸੜਕ ਪਾਰ ਕਰਨਾ ਜਾਰੀ ਰਖ ਸਕਦੇ ਹੋ।

ਸੜਕ ਪਾਰ ਕਰਨ ਵੇਲੇ ਰੁਕੋ ਨਹੀਂ ਅਤੇ ਬਿਨਾ ਲੋੜ ਦੇ ਟ੍ਰੈਫਿਕ ਨੂੰ ਦੇਰੀ ਨਾ ਕਰਵਾਉ।

ਜੇ ਸੜਕ ਦੇ ਕਿਨਾਰੇ ਕੋਈ ਪੈਦਲ ਪਟੜੀ (ਸਾਈਡਵਾੱਕ) ਜਾਂ ਅਜੇਹੇ ਚਿੰਨ੍ਹ ਨਹੀਂ ਬਣੇ ਹੋਣ ਜਿਹੜੇ ਇਹ ਵਿਖਾਉਂਦੇ ਹੋਣ ਕਿ ਪੈਦਲ ਟ੍ਰੈਫਿਕ ਨੂੰ ਉੱਥੇ ਚਲਣ ਦੀ ਇਜਾਜ਼ਤ ਹੈ, ਤਾਂ ਪੈਦਲ ਲੋਕਾਂ ਨੂੰ ਕਿਸੇ ਟੌਲ ਬ੍ਰਿਜ ਜਾਂ ਹਾਈਵੇ ਕ੍ਰਾੱਸਿੰਗ ਤੇ ਜਾਣ ਦੀ ਇਜਾਜ਼ਤ ਨਹੀਂ ਹੈ।

ਜੇ ਸੜਕ ਦੇ ਕਿਨਾਰੇ ਕੋਈ ਪੈਦਲ ਪਟੜੀ (ਸਾਈਡਵਾੱਕ) ਨਹੀਂ ਹੈ ਤਾਂ ਆਉਂਦੇ ਟ੍ਰੈਫਿਕ ਵੱਲ ਮੂੰਹ ਕਰਕੇ ਚਲੋ (ਤਸਵੀਰ ਵੇਖੋ)। ਕਿਸੇ ਅਜੇਹੇ ਫਰੀਵੇ ਤੇ ਪੈਦਲ ਜਾਂ ਦੌੜਦੇ ਹੋਏ ਨਾ ਚਲੋ ਜਿੱਥੇ ਚਿੰਨ੍ਹ ਇਹ ਦੱਸਦੇ ਹੋਣ ਕਿ ਪੈਦਲ ਲੋਕਾਂ ਨੂੰ ਉੱਥੇ ਜਾਣ ਦੀ ਇਜਾਜ਼ਤ ਨਹੀਂ ਹੈ।

ਰਾਤ ਵੇਲੇ ਚਿੱਟੇ ਜਾਂ ਲਿਸ਼ਕਾਰੇ ਮਾਰਨ ਵਾਲੇ ਕਪੜੇ ਪਾਉ ਜਾਂ ਆਪਣੇ ਕੋਲ ਫਲੈਸ਼ਲਾਈਟ ਰਖੋ ਤਾਂਕਿ ਤੁਸੀਂ ਜ਼ਿਆਦਾ ਚੰਗੀ ਤਰ੍ਹਾਂ ਨਜ਼ਰ ਆ ਸਕੋ।

## ਰਿਕਾਰਡਾਂ ਦੀ ਗੁਪਤਤਾ

ਤੁਹਾਡੇ ਡਰਾਈਵਰ ਲਾਈਸੈਂਸ ਫਾਈਲ ਵਿੱਚ ਮੌਜੂਦ ਜ਼ਿਆਦਾਤਰ ਜਾਣਕਾਰੀ ਆਮ ਲੋਕਾਂ ਨੂੰ ਮਿਲ ਸਕਦੀ ਹੈ। ਤੁਹਾਡੇ ਘਰ ਦਾ ਪਤਾ ਸਿਰਫ ਉਹ ਏਜੰਸੀਆਂ ਵੇਖ ਸਕਦੀਆਂ ਹਨ ਜਿਨ੍ਹਾਂ ਨੂੰ ਇਸ ਦਾ ਅਧਿਕਾਰ ਹੋਵੇ। ਤੁਹਾਡਾ ਡਾਕ ਪਤਾ, ਜੇ ਘਰ ਦੇ ਪਤੇ ਤੋਂ ਵੱਖ ਹੈ, ਘੱਟ ਬੰਦਸ਼ ਵਾਲਾ ਹੈ।

ਪਰ ਕਿਸੇ ਡਰਾਈਵਰ ਦੀ ਸਰੀਰਕ ਜਾਂ ਮਾਨਸਿਕ ਹਾਲਤ ਬਾਰੇ ਰਿਕਾਰਡ ਗੁਪਤ ਰਖੇ ਜਾਂਦੇ ਹਨ।

ਫੀਸ ਦੇ ਕੇ ਅਤੇ ਵੈਧ ਪੱਛਾਣ ਪੱਤਰ ਵਿਖਾ ਕੇ ਤੁਸੀਂ ਕਿਸੇ ਵੀ DMV ਦਫਤਰ ਤੋਂ ਆਪਣੇ ਡਰਾਈਵਿੰਗ ਰਿਕਾਰਡ ਦੀ ਕਾਪੀ ਲੈ ਸਕਦੇ ਹੋ।

## ਗੱਡੀ ਦੀ ਚੋਰੀ ਰੋਕਣ ਲਈ ਕੁਝ ਮਸ਼ਵਰੇ

ਜੇ ਤੁਸੀਂ ਹੇਠਲੇ ਮਸ਼ਵਰਿਆਂ ਤੇ ਚਲਦੇ ਹੋ ਤਾਂ ਕਾਰ ਦੀ ਚੋਰੀ ਦੇ ਸ਼ਿਕਾਰ ਬਣਨ ਦੀ ਸੰਭਾਵਨਾ ਨੂੰ ਬਹੁਤ ਘੱਟ ਕੀਤਾ ਜਾ ਸਕਦਾ ਹੈ। ਯੂਨਾਇਟਿਡ ਸਟੇਟਸ ਵਿੱਚ ਔਸਤਨ ਹਰ 21 ਮਿੰਟ ਵਿੱਚ ਇੱਕ ਗੱਡੀ ਚੋਰੀ ਹੁੰਦੀ ਹੈ। ਗੱਡੀ ਦੀ ਚੋਰੀ ਹੋਣ ਤੇ ਵਿਅਕਤੀ ਦਾ ਸਮਾਂ ਅਤੇ ਪੈਸਾ ਨਸ਼ਟ ਹੁੰਦਾ ਹੈ ਅਤੇ ਸਮਾਜ ਨੂੰ ਵੀ ਬੀਮੇ ਦੇ ਪ੍ਰੀਮਿਅਮ ਦੀ ਵੱਧਦੀ ਰਕਮ ਦੇ ਰੂਪ ਵਿੱਚ ਇਸਦੀ ਕੀਮਤ ਚੁਕਾਉਣੀ ਪੈਂਦੀ ਹੈ। ਨਾਲ ਹੀ, ਕਾਰਾਂ ਦੀ ਚੋਰੀ ਕਰਨ ਵਾਲੇ ਲੋਕ ਬਹੁਤ ਵਾਰੀ ਚੋਰੀ ਦੀ ਗੱਡੀ ਦੀ ਵਰਤੋਂ ਦੂਜੇ ਜੁਰਮਾਂ ਲਈ ਕਰਦੇ ਹਨ।

ਜਾਪਦਾ ਹੈ ਕਿ ਗੱਡੀਆਂ ਦੀ ਚੋਰੀ ਉੱਥੇ ਜ਼ਿਆਦਾ ਹੁੰਦੀ ਹੈ ਜਿੱਥੇ ਕਾਰਾਂ ਵੱਡੀ ਸੰਖਿਆ ਵਿੱਚ ਜ਼ਿਆਦਾ ਲੰਮੇ ਸਮੇਂ ਲਈ ਖੜੀਆਂ ਰਹਿੰਦੀਆਂ ਹਨ, ਜਿਵੇਂ ਸ਼ੌਪਿੰਗ ਸੈਂਟਰ, ਕਾਲਿਜ, ਖੇਡਾਂ ਦੇ ਪ੍ਰੋਗਰਾਮ, ਸਿਨੇਮਾ ਹਾਲ ਅਤੇ ਅਪਾਰਟਮੈਂਟਾਂ ਦੇ ਵੱਡੇ ਸਮੂਹ। ਗੱਡੀ ਦੀ ਚੋਰੀ ਕਿਸੇ ਵੀ ਸਮੇਂ ਹੋ ਸਕਦੀ ਹੈ – ਕਿਸੇ ਵੀ ਗੱਡੀ ਦੀ, ਹਫਤੇ ਦੇ ਵੱਖ ਵੱਖ ਦਿਨਾਂ ਨੂੰ ਅਤੇ ਦਿਨ ਦੇ ਵੱਖ ਵੱਖ ਸਮੇਂ।

ਕਾਰ ਦੀ ਚੋਰੀ ਦਾ ਸ਼ਿਕਾਰ ਹੋਣ ਤੋਂ ਬਚਣ ਲਈ ਕੁਝ ਮਸ਼ਵਰੇ ਹੇਠਾਂ ਦਿੱਤੇ ਗਏ ਹਨ:

- **ਕਦੇ ਨਾ ਛੱਡੋ:**
  - ਆਪਣੀ ਗੱਡੀ ਨੂੰ ਚਾਲੂ ਅਤੇ ਬਿਨਾ ਰਖਵਾਲੀ ਦੇ, ਭਾਵੇਂ ਤੁਸੀਂ ਸਟੋਰ ਵਿੱਚ ਦੌੜ ਕੇ ਕੁਝ ਸਕਿੰਟ ਲਈ ਹੀ ਕਿਉਂ ਨਾ ਜਾਣਾ ਹੋਵੇ।
  - ਚਾਬੀਆਂ ਇਗਨੀਸ਼ਨ ਵਿੱਚ ਜਾਂ ਗੱਡੀ ਵਿੱਚ। ਚਾਬੀਆਂ ਨੂੰ ਬੰਦ ਗੈਰਜ ਵਿੱਚ ਜਾਂ ਚਾਬੀਆਂ ਛੁਪਾਉਣ ਵਾਲੇ ਬਕਸੇ ਵਿੱਚ ਨਾ ਰਖੋ।
  - ਕੀਮਤੀ ਸਾਮਾਨ ਸਾਮ੍ਹਣੇ ਨਜ਼ਰ ਆਉਣ ਵਾਲੀ ਥਾਂ ਤੇ, ਭਾਵੇਂ ਤੁਹਾਡੀ ਗੱਡੀ ਵਿੱਚ ਤਾਲਾ ਲਗਿਆ ਹੋਵੇ। ਉਸ ਸਾਮਾਨ ਨੂੰ ਛੁਪਾ ਕੇ ਰਖੋ।
  - ਗੱਡੀ ਵਿੱਚ ਨਿੱਜੀ ਪੱਛਾਣ ਵਾਲੇ ਦਸਤਾਵੇਜ਼, ਜਿਵੇਂ ਮਲਕੀਅਤ ਦੇ ਕਾਗਜ਼ਾਤ ਜਾਂ ਕ੍ਰੈਡਿਟ ਕਾਰਡ।
- **ਹਮੇਸ਼ਾ:**
  - ਖਿੜਕੀਆਂ ਦੇ ਸ਼ੀਸ਼ੇ ਉੱਪਰ ਕਰੋ ਅਤੇ ਗੱਡੀ ਨੂੰ ਤਾਲਾ ਲਗਾਉ, ਭਾਵੇਂ ਗੱਡੀ ਤੁਹਾਡੇ ਘਰ ਦੇ ਸਾਮ੍ਹਣੇ ਖੜੀ ਹੋਵੇ।
  - ਜਿੱਥੋਂ ਤਕ ਹੋ ਸਕੇ ਗੱਡੀ ਨੂੰ ਅਜੇਹੀ ਥਾਂ ਤੇ ਪਾਰਕ ਕਰੋ ਜਿੱਥੇ ਆਣਾ-ਜਾਣਾ ਅਤੇ ਰੌਸ਼ਨੀ ਜ਼ਿਆਦਾ ਹੋਵੇ।
  - ਗੱਡੀ ਦੀ ਚੋਰੀ ਦੀ ਰਿਪੋਰਟ ਪੁਲਿਸ ਨੂੰ ਫੌਰਨ ਕਰੋ।
- **ਮਸ਼ਵਰੇ:**
  - ਸਟੀਅਰਿੰਗ ਵ੍ਹੀਲ, ਕੌਲਮ ਜਾਂ ਬ੍ਰੇਕਾਂ ਨੂੰ ਤਾਲਾਬੰਦ ਕਰਨ ਵਾਲਾ ਕੋਈ ਮਕੈਨੀਕਲ ਜੰਤਰ ਲਗਾਉ।
  - ਗੱਡੀ ਦੀ ਚੋਰੀ ਦਾ ਸੁਰਾਗ ਲਗਾਉਣ ਵਾਲੇ ਜਾਂ ਸੁਰੱਖਿਆ ਸਿਸਟਮ ਨੂੰ ਖਰੀਦਣ ਉੱਪਰ ਵਿਚਾਰ ਕਰੋ, ਖਾਸ ਤੌਰ ਤੇ ਜੇ ਤੁਹਾਡੇ ਕੋਲ ਅਜੇਹੇ ਮਾੱਡਲ ਦੀ ਗੱਡੀ ਹੈ ਜਿਸਦੀ ਚੋਰੀ ਆਮ ਹੁੰਦੀ ਹੈ।
  - ਜੇ ਤੁਹਾਨੂੰ ਆਪਣੀ ਚਾਬੀ ਕਿਸੇ ਚਾਕਰ, ਅਟੈਂਡੈਂਟ ਜਾਂ ਮਕੈਨਿਕ ਕੋਲ ਛਡਣੀ ਪਵੇ ਤਾਂ
  - ਸਿਰਫ ਇਗਨੀਸ਼ਨ ਵਾਲੀ ਚਾਬੀ ਛੱਡੋ।
  - ਆਪਣੀ ਲਾਈਸੈਂਸ ਪਲੇਟ ਅਤੇ ਗੱਡੀ ਬਾਬਤ ਜਾਣਕਾਰੀ ਨੂੰ ਇੱਕ ਕਾਰਡ ਤੇ ਕਾਪੀ ਕਰ ਕੇ ਆਪਣੇ ਕੋਲ ਰੱਖੋ। ਜੇ ਤੁਹਾਡੀ ਗੱਡੀ ਚੋਰੀ ਹੋ ਜਾਂਦੀ ਹੈ ਤਾਂ ਪੁਲਿਸ ਨੂੰ ਇਸ ਜਾਣਕਾਰੀ ਦੀ ਲੋੜ ਪਵੇਗੀ।

## ਟ੍ਰੈਫਿਕ ਬ੍ਰੇਕ (ਕੁਝ ਸਮੇਂ ਲਈ ਟ੍ਰੈਫਿਕ ਰੋਕਣਾ)

ਕਾਨੂੰਨ ਪਾਲਣ ਅਧਿਕਾਰੀ ਕਈ ਕਾਰਨਾਂ ਕਰਕੇ ਟ੍ਰੈਫਿਕ ਨੂੰ ਕੁਝ ਸਮੇਂ ਲਈ ਰੋਕ ਸਕਦੇ ਹਨ:

- ਸੜਕ ਤੋਂ ਕਿਸੇ ਖਤਰੇ ਨੂੰ ਹਟਾਉਣ ਲਈ ਟ੍ਰੈਫਿਕ ਨੂੰ ਹੌਲੀ ਕਰਨ ਜਾਂ ਰੋਕਣ ਵਾਸਤੇ।
- ਕਿਸੇ ਬਿਪਤਾ ਨਾਲ ਜੁੜੀ ਕਾਰਵਾਈ ਕਰਨ ਲਈ।

- ਬਹੁਤ ਗਹਿਰੀ ਧੁੰਦ ਜਾਂ ਭਾਰੀ ਟ੍ਰੈਫਿਕ ਕਾਰਨ ਹੋ ਸਕਣ ਵਾਲੀਆਂ ਦੁਰਘਟਨਾਵਾਂ ਨੂੰ ਰੋਕਣ ਲਈ।

ਟ੍ਰੈਫਿਕ ਬ੍ਰੇਕ ਦੇ ਦੌਰਾਨ ਅਫਸਰ ਪਿਛਲੀਆਂ ਐਮਰਜੈਂਸੀ ਬੱਤੀਆਂ ਜਲਾ ਕੇ ਆਪਣੀ ਗੱਡੀ ਹੌਲੀ ਕਰ ਲੈਂਦਾ ਹੈ ਅਤੇ ਉਸਨੂੰ ਟ੍ਰੈਫਿਕ ਲੇਨਾਂ ਦੇ ਆਰ ਪਾਰ ਕੁੰਡਲਦਾਰ ਢੰਗ ਨਾਲ ਚਲਾਉਂਦਾ ਹੈ। ਅਫਸਰ ਨੂੰ ਟ੍ਰੈਫਿਕ ਬ੍ਰੇਕ ਅਮਲ ਵਿੱਚ ਲਿਆਉਣ ਵਿੱਚ ਮਦਦ ਕਰਨ ਲਈ ਇਹਨਾਂ ਨੇਮਾਂ ਦੀ ਪਾਲਣਾ ਕਰੋ:

- ਦੂਜੇ ਡਰਾਈਵਰਾਂ ਨੂੰ ਚੇਤਾਵਨੀ ਦੇਣ ਲਈ ਕਿ ਅੱਗੇ ਕੋਈ ਖਤਰਾ ਹੈ, ਆਪਣੀਆਂ ਐਮਰਜੈਂਸੀ ਜੱਗ-ਬੁਝ ਬੱਤੀਆਂ ਚਾਲੂ ਕਰ ਦਿਉ।
- ਆਪਣੀ ਰਫਤਾਰ ਹੌਲੀ ਹੌਲੀ ਘੱਟ ਕਰਨਾ ਸ਼ੁਰੂ ਕਰ ਦਿਉ। ਜੇ ਕਿਸੇ ਟੱਕਰ ਤੋਂ ਬਚਣ ਲਈ ਅਜੇਹਾ ਕਰਨਾ ਜ਼ਰੂਰੀ ਨਾ ਹੋਵੇ ਤਾਂ ਰਫਤਾਰ ਅਚਾਨਕ ਘੱਟ ਨਾ ਕਰੋ। ਆਪਣੀ ਗੱਡੀ ਨੂੰ ਅੱਗੇ ਵਾਲੀ ਗਸ਼ਤੀ ਕਾਰ ਤੋਂ ਸੁਰੱਖਿਆਤਮਕ ਦੂਰੀ ਤੇ ਰੱਖਦੇ ਹੋਏ ਉਸਦੀ ਰਫਤਾਰ ਹੌਲੀ ਕਰਕੇ ਗਸ਼ਤੀ ਕਾਰ ਜਿੰਨੀ ਹੀ ਕਰ ਦਿਉ।
- ਗਸ਼ਤੀ ਕਾਰ ਤੋਂ ਅੱਗੇ ਲੰਘਣ ਦੀ ਕੋਸ਼ਸ਼ ਨਾ ਕਰੋ। ਆਪਣੀ ਗੱਡੀ ਦੀ ਰਫਤਾਰ ਤਦੋਂ ਤਕ ਨਾ ਵਧਾਉ ਜਦੋਂ ਤਕ ਗਸ਼ਤੀ ਕਾਰ ਆਪਣੀਆਂ ਐਮਰਜੈਂਸੀ ਬੱਤੀਆਂ ਬੰਦ ਨਾ ਕਰ ਦੇਵੇ ਅਤੇ ਤੁਹਾਡੇ ਅੱਗੇ ਦੇ ਟ੍ਰੈਫਿਕ ਦੇ ਹਾਲਾਤ ਵਾਪਸ ਸਧਾਰਨ ਰਫਤਾਰਾਂ ਤੇ ਗੱਡੀ ਚਲਾਉਣ ਦੇ ਯੋਗ ਨਾ ਹੋ ਜਾਣ।

## ਕਾਨੂੰਨਪਾਲਣ ਅਧਿਕਾਰੀ ਦੁਆਰਾ ਰੋਕੇ ਜਾਣ ਤੇ ਡਰਾਈਵਰ ਨੂੰ ਕੀ ਕਰਨਾ ਚਾਹੀਦਾ ਹੈ?

**ਆਪਣੀ ਸੱਜੇ ਮੋੜ ਦੀ ਬੱਤੀ ਜਲਾ ਕੇ ਅਫਸਰ ਦੀ ਮੌਜੂਦਗੀ ਨੂੰ ਸਵੀਕਾਰ ਕਰੋ।** ਜੇ ਤੁਸੀਂ ਉਸਦੀ ਮੌਜੂਦਗੀ ਨੂੰ ਸਵੀਕਾਰ ਨਹੀਂ ਕਰਦੇ ਤਾਂ ਹੋ ਸਕਦਾ ਹੈ ਕਿ ਅਫਸਰ ਚੌਕੰਨਾ ਹੋ ਜਾਵੇ ਅਤੇ ਸੋਚੇ ਕਿ ਕਿਸੇ ਕਾਰਨ ਕਰਕੇ ਤੁਸੀਂ ਉਸਦਾ ਹੁਕਮ ਨਹੀਂ ਮੰਨ ਰਹੇ ਹੋ ਜਾਂ ਤੁਹਾਡੀ ਗੱਡੀ ਵਿੱਚ ਕੋਈ ਖਰਾਬੀ ਆ ਗਈ ਹੈ। ਆਪਣੀ ਸਿਗਨਲ ਬੱਤੀ ਨੂੰ ਚਾਲੂ ਕਰ ਕੇ ਤੁਸੀਂ ਅਫਸਰ ਨੂੰ ਇਹ ਦੱਸਦੇ ਹੋ ਕਿ ਤੁਸੀਂ ਉਸਦੀ ਮੌਜੂਦਗੀ ਨੂੰ ਸਵੀਕਾਰ ਕਰਦੇ ਹੋ।

**ਆਪਣੀ ਗੱਡੀ ਨੂੰ ਸੜਕ ਦੇ ਸੱਜੇ ਸ਼ੋਲਡਰ ਤੇ ਲੈ ਜਾਉ। ਆਪਣੀ ਗੱਡੀ ਦੀ ਵਰਤੋਂ ਕਰਦੇ ਹੋਏ ਅਫਸਰ ਤੁਹਾਡਾ ਮਾਰਗ ਨਿਰਦੇਸ਼ਨ ਕਰੇਗਾ।** ਸੜਕ ਦੇ ਵਿਚਕਾਰਲੇ ਮੀਡਿਅਨ ਤੇ ਗੱਡੀ ਨੂੰ ਨਾ ਲਿਜਾਉ। ਬਹੁਤ ਵਾਰੀ ਡਰਾਈਵਰ ਰਸਤਾ ਦੇਂਦੇ ਹੋਏ ਖੱਬੇ ਪਾਸੇ ਚਲੇ ਜਾਂਦੇ ਹਨ ਅਤੇ ਫਰੀਵੇ ਦੇ ਵਿਚਕਾਰਲੇ ਮੀਡਿਅਨ ਵਿੱਚ ਚਲੇ ਜਾਂਦੇ ਹਨ ਜਾਂ ਦੁਤਰਫਾ ਸੜਕ ਤੇ ਪੁੱਠੇ ਪਾਸੇ ਜਾ ਕੇ ਖੜੇ ਹੋ ਜਾਂਦੇ ਹਨ। ਇਸ ਤਰ੍ਹਾਂ ਡਰਾਈਵਰ ਅਤੇ ਅਫਸਰ ਦੋਨਾਂ ਨੂੰ ਸਾਮ੍ਹਣੇ ਤੋਂ ਆਉਣ ਵਾਲੇ ਟ੍ਰੈਫਿਕ ਨਾਲ ਟਕਰਾਉਣ ਦਾ ਖਤਰਾ ਹੋ ਜਾਂਦਾ ਹੈ।

**ਫਰੀਵੇ ਤੇ, ਭਾਵੇਂ ਤੁਸੀਂ ਕਾਰਪੂਲ ਲੇਨ ਵਿੱਚ ਹੋਵੋ, ਪੂਰੀ ਤਰ੍ਹਾਂ ਸੱਜੇ ਸ਼ੋਲਡਰ ਤੇ ਚਲੇ ਜਾਉ।** ਜੇ ਮੁਮਕਿਨ ਹੋਵੇ ਤਾਂ ਗੱਡੀ ਅਜੇਹੀ ਥਾਂ ਤੇ ਖੜੀ ਕਰੋ ਜਿੱਥੇ ਰੌਸ਼ਨੀ ਹੋਵੇ। ਆਪਣੀ ਗੱਡੀ ਨੂੰ ਸੜਕ ਦੇ ਰਸਤੇ ਤੋਂ ਵੱਧ ਤੋਂ ਵੱਧ ਦੂਰੀ ਤੇ ਰੱਖੋ। ਜੇ ਹਨੇਰਾ ਪੈ ਚੁਕਿਆ ਹੋਵੇ ਤਾਂ ਅਜੇਹੀ ਥਾਂ ਲੱਭੋ ਜਿੱਥੇ ਜ਼ਿਆਦਾ ਰੌਸ਼ਨੀ ਹੋਵੇ (ਯਾਨੀ, ਸੜਕ ਜਾਂ ਫਰੀਵੇ ਤੇ ਲਗੀਆਂ ਬੱਤੀਆਂ, ਰੈਸਟੋਰੈਂਟਾਂ, ਸਰਵਿਸ ਸਟੇਸ਼ਨਾਂ ਆਦਿ ਦੇ ਨੇੜੇ)।

**ਆਪਣਾ ਸੈਲ ਫੋਨ ਅਤੇ ਰੇਡੀਉ ਬੰਦ ਕਰ ਦਿਉ।** ਤੁਹਾਡੇ ਨਾਲ ਗੱਲਬਾਤ ਕਰਨ ਅਤੇ ਤੁਹਾਨੂੰ ਰੋਕਣ ਦੇ ਕੰਮ ਨੂੰ ਛੇਤੀ ਤੋਂ ਛੇਤੀ ਪੂਰਾ ਕਰਨ ਲਈ ਅਫਸਰ ਨੂੰ ਤੁਹਾਡੇ ਪੂਰੇ ਧਿਆਨ ਦੀ ਲੋੜ ਹੈ। ਰੋਕੇ ਜਾਣ ਦੇ ਪੂਰੇ ਸਮੇਂ ਤਕ ਆਪਣਾ ਰੇਡੀਉ ਬੰਦ ਰੱਖੋ ਅਤੇ ਫੋਨ ਤੇ ਗੱਲਬਾਤ ਕਰਨ ਤੋਂ ਗੁਰੇਜ਼ ਕਰੋ।

**ਜਦੋਂ ਤੀਕਰ ਅਫਸਰ ਕੋਈ ਦੂਜਾ ਹੁਕਮ ਨਾ ਦੇਵੇ, ਆਪਣੀ ਗੱਡੀ ਦੇ ਅੰਦਰ ਰਹੋ।** ਜਦੋਂ ਤਕ ਅਫਸਰ ਤੁਹਾਨੂੰ ਬਾਹਰ ਆਉਣ ਲਈ ਨਾ ਆਖੇ, ਗੱਡੀ ਵਿੱਚੋਂ ਬਾਹਰ ਨਾ ਨਿਕਲੋ। ਤੁਹਾਨੂੰ ਰੋਕੇ ਜਾਣ ਦੇ ਦੌਰਾਨ ਉਸ ਅਫਸਰ ਲਈ ਸਭ ਤੋਂ ਜ਼ਰੂਰੀ ਗੱਲ ਤੁਹਾਡੀ, ਤੁਹਾਡੀਆਂ ਸਵਾਰੀਆਂ ਦੀ ਅਤੇ ਅਫਸਰ ਦੀ ਆਪਣੀ ਨਿੱਜੀ ਸੁਰੱਖਿਆ ਹੈ। ਜ਼ਿਆਦਾਤਰ ਹਾਲਾਤ ਵਿੱਚ ਤੁਹਾਡੇ ਲਈ ਅਤੇ ਤੁਹਾਡੀਆਂ ਸਵਾਰੀਆਂ ਲਈ ਸਭ ਤੋਂ ਸੁਰੱਖਿਅਤ ਥਾਂ ਤੁਹਾਡੀ ਗੱਡੀ ਦੇ ਅੰਦਰ ਹੈ। ਅਫਸਰ ਦੇ ਹੁਕਮ ਤੋਂ ਬਿਨਾ ਗੱਡੀ ਵਿੱਚੋਂ ਬਾਹਰ ਨਿਕਲਣ ਨਾਲ ਤੁਹਾਡਾ ਕਿਸੇ ਲੰਘ ਰਹੀ ਗੱਡੀ ਨਾਲ ਟਕਰਾਉਣ ਦਾ ਖਤਰਾ ਵੱਧ ਜਾਂਦਾ ਹੈ।



# ਜੇ ਤੁਸੀਂ ਕਿਸੇ ਨੂੰ ਨਸ਼ੇ ਵਿੱਚ ਗੱਡੀ ਚਲਾਉਂਦੇ ਵੇਖੋ ਤਾਂ 911 ਕਾੱਲ ਕਰੋ।

ਕਾਨੂੰਨ ਪਾਲਣ ਅਧਿਕਾਰੀਆਂ ਨੂੰ ਦੱਸੋ:

» ਸਹੀ ਥਾਂ
» ਗੱਡੀ ਦਾ ਮੇਕ ਅਤੇ ਮਾਡਲ
» ਲਾਈਸੈਂਸ ਪਲੇਟ

## ਤੁਹਾਡੀ ਇਕ ਕਾੱਲ ਕਿਸੇ ਦੀ ਜਾਨ ਬਚਾ ਸਕਦੀ ਹੈ।

ਨਸ਼ੇ ਵਿੱਚ ਗੱਡੀ ਚਲਾਉਂਦੇ ਲੋਕਾਂ ਦੀ ਰਿਪੋਰਟ ਕਰੋ

**911 ਕਾੱਲ ਕਰੋ**




CALIFORNIA OFFICE OF TRAFFIC SAFETY

# ਜੇ ਤੁਸੀਂ ਸ਼ਰਾਬ ਪੀ ਕੇ ਗੱਡੀ ਚਲਾਉਂਦੇ ਹੋ, ਤਾਂ DUI ਦੇ ਕਾਰਨ ਹਿਰਾਸਤ ਵਿੱਚ ਲਏ ਜਾਣ ਦਾ ਕੁਲ ਖਰਚਾ $8,240* ਹੋ ਸਕਦਾ ਹੈ

*ਜੇ ਤੁਸੀਂ ਵਕੀਲ ਕਰਦੇ ਹੋ ਤਾਂ ਖਰਚਾ ਹੋਰ ਵੀ ਜ਼ਿਆਦਾ ਹੋ ਸਕਦਾ ਹੈ।

## ਅਲਕੋਹਲ ਦੇ ਮਾੜੇ ਅਸਰ ਦਾ ਚਾਰਟ

**ਅਲਕੋਹਲ ਅਤੇ/ਜਾਂ ਨਸ਼ੀਲੀਆਂ ਦਵਾਈਆਂ ਦੇ ਅਸਰ ਹੇਠ ਗੱਡੀ ਚਲਾਉਣਾ ਗੈਰਕਾਨੂੰਨੀ ਹੈ***

*ਨਸ਼ੇ ਵਿੱਚ ਸੁਰੱਖਿਅਤ ਡਰਾਈਵਿੰਗ ਦਾ ਕੋਈ ਤਰੀਕਾ ਨਹੀਂ ਹੈ। ਇੱਕ ਡ੍ਰਿੰਕ ਵੀ ਤੁਹਾਨੂੰ ਖਤਰਨਾਕ ਡਰਾਈਵਰ ਬਣਾ ਸਕਦਾ ਹੈ।*

ਅਲਕੋਹਲ ਲੈਣ ਨਾਲ ਤੁਹਾਡੇ ਖੂਨ ਵਿੱਚ ਅਲਕੋਹਲ ਦੀ ਮਾਤਰਾ (**BAC**) ਤੇ ਅਸਰ ਪੈਂਦਾ ਹੈ। ਗੱਡੀ ਚਲਾਉਣਾ ਗੈਰਕਾਨੂੰਨੀ ਹੈ ਜੇ ਤੁਹਾਡਾ **BAC** .08 ਫੀਸਦੀ ਜਾਂ ਇਸ ਤੋਂ ਵੱਧ ਹੈ (.04 ਫੀਸਦੀ ਜਾਂ ਵੱਧ ਜੇ ਤੁਸੀਂ ਕਮੱਰਸ਼ਲ ਗੱਡੀਆਂ ਚਲਾ ਰਹੇ ਹੋ, .01 ਫੀਸਦੀ ਜਾਂ ਵੱਧ ਜੇ ਤੁਹਾਡੀ ਉਮਰ 21 ਸਾਲ ਤੋਂ ਘੱਟ ਹੈ)। ਪਰ ਜੇ **BAC** .08% ਤੋਂ ਘੱਟ ਹੈ ਤਾਂ ਇਸਦਾ ਮਤਲਬ ਇਹ ਨਹੀਂ ਹੈ ਕਿ ਗੱਡੀ ਚਲਾਉਣਾ ਸੁਰੱਖਿਅਤ ਜਾਂ ਕਾਨੂੰਨੀ ਹੈ। ਹੇਠਲੇ ਚਾਰਟਾਂ ਵਿੱਚ ਡ੍ਰਿੰਕਾਂ ਦੀ ਵੱਖ ਵੱਖ ਸੰਖਿਆ ਅਤੇ ਸਮੇਂ ਦੇ ਲਈ **BAC** ਦੇ ਜ਼ੋਨ ਵਿਖਾਏ ਗਏ ਹਨ। ਯਾਦ ਰਖੋ: "ਇੱਕ ਡ੍ਰਿੰਕ" ਦਾ ਮਤਲਬ ਹੈ 80 ਪਰੂਫ ਸ਼ਰਾਬ ਦੇ ਡੇਢ ਔਂਸ ਦਾ ਇੱਕ ਸ਼ੌਟ (ਭਾਵੇਂ ਉਸਨੂੰ ਅਲਕੋਹਲ ਰਹਿਤ ਡ੍ਰਿੰਕਾਂ ਨਾਲ ਮਿਲਾਇਆ ਗਿਆ ਹੋਵੇ), 12 ਫੀਸਦੀ ਵਾਈਨ ਦਾ 5 ਔਂਸ ਦਾ ਗਿਲਾਸ, ਜਾਂ 5 ਫੀਸਦੀ ਬੀਅਰ ਦਾ 12 ਔਂਸ ਦਾ ਗਿਲਾਸ। "ਇੱਕ ਡ੍ਰਿੰਕ" ਦੇ ਬਰਾਬਰ ਇਹ ਸਾਰੀਆਂ ਮਾਤਰਾਵਾਂ ਬਦਲ ਜਾਂਦੀਆਂ ਹਨ ਜੇ ਤੁਸੀਂ ਏਲ, ਮਾਲਟ ਲਿੱਕਰ, ਫੋਰਟੀਫਾਈਡ ਵਾਈਨਾਂ, ਪੋਰਟ, ਬ੍ਰਾਂਡੀ, ਵੱਖ ਵੱਖ ਪਰੂਫਾਂ ਵਾਲੇ ਲਿੱਕਰ ਲੈ ਰਹੇ ਹੋ ਜਾਂ ਤੁਸੀਂ ਖਾਲੀ ਪੇਟ ਪੀ ਰਹੇ ਹੋ, ਥੱਕੇ ਹੋਏ ਹੋ, ਬਿਮਾਰ ਹੋ, ਪਰੇਸ਼ਾਨ ਹੋ ਜਾਂ ਤੁਸੀਂ ਕੋਈ ਆਮ ਦਵਾਈ ਜਾਂ ਨਸ਼ੀਲੀ ਦਵਾਈ ਲਈ ਹੈ।

**ਇਹਨਾਂ ਚਾਰਟਾਂ ਦੀ ਵਰਤੋਂ ਕਿਵੇਂ ਕਰਨੀ ਹੈ:** ਆਪਣੇ ਭਾਰ ਵਾਲਾ ਚਾਰਟ ਲੱਭੋ। ਫੇਰ ਕੁਲ ਜਿੰਨੇ ਡ੍ਰਿੰਕ ਤੁਸੀਂ ਲਏ ਹਨ ਉਹ ਢੂੰਡੋ ਅਤੇ ਉਸ ਸਮੇਂ ਨਾਲ ਤੁਲਨਾ ਕਰੋ ਜਿਹੜਾ ਵਿਖਾਇਆ ਗਿਆ ਹੈ। ਜੇ ਤੁਹਾਡੇ **BAC** ਦੀ ਪੱਧਰ ਸਲੇਟੀ ਰੰਗ ਦੇ ਜ਼ੋਨ ਵਿੱਚ ਹੈ ਤਾਂ ਤੁਹਾਡੇ ਐਕਸੀਡੈਂਟ ਹੋਣ ਦੀ ਸੰਭਾਵਨਾ (ਜੇ ਤੁਸੀਂ ਡ੍ਰਿੰਕ ਨਾ ਲਏ ਹੁੰਦੇ ਤਾਂ ਉਸਦੇ ਮੁਕਾਬਲੇ) ਪੰਜ ਗੁਣਾ ਜ਼ਿਆਦਾ ਹੈ, ਅਤੇ ਇਹ ਸੰਭਾਵਨਾ 25 ਗੁਣਾ ਜ਼ਿਆਦਾ ਹੈ ਜੇ ਤੁਹਾਡੇ **BAC** ਦੀ ਪੱਧਰ ਕਾਲੇ ਜ਼ੋਨ ਵਿੱਚ ਹੈ।

| BAC ਜ਼ੋਨ: | 90 ਤੋਂ 109 ਪੌਂਡ | | | | | | | | 110 ਤੋਂ 129 ਪੌਂਡ | | | | | | | | 130 ਤੋਂ 149 ਪੌਂਡ | | | | | | | | 150 ਤੋਂ 169 ਪੌਂਡ | | | | | | | | 170 ਤੋਂ 189 ਪੌਂਡ | | | | | | | | 190 ਤੋਂ 209 ਪੌਂਡ | | | | | | | | 210 ਪੌਂਡ ਅਤੇ ਵੱਧ | | | | | | | |
|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|---|
| ਪਹਿਲੇ ਡ੍ਰਿੰਕ ਤੋਂ ਸਮਾਂ | ਕੁਲ ਡ੍ਰਿੰਕ | | | | | | | | ਕੁਲ ਡ੍ਰਿੰਕ | | | | | | | | ਕੁਲ ਡ੍ਰਿੰਕ | | | | | | | | ਕੁਲ ਡ੍ਰਿੰਕ | | | | | | | | ਕੁਲ ਡ੍ਰਿੰਕ | | | | | | | | ਕੁਲ ਡ੍ਰਿੰਕ | | | | | | | | ਕੁਲ ਡ੍ਰਿੰਕ | | | | | | | |
| | 1 | 2 | 3 | 4 | 5 | 6 | 7 | 8 | 1 | 2 | 3 | 4 | 5 | 6 | 7 | 8 | 1 | 2 | 3 | 4 | 5 | 6 | 7 | 8 | 1 | 2 | 3 | 4 | 5 | 6 | 7 | 8 | 1 | 2 | 3 | 4 | 5 | 6 | 7 | 8 | 1 | 2 | 3 | 4 | 5 | 6 | 7 | 8 | 1 | 2 | 3 | 4 | 5 | 6 | 7 | 8 |
| 1 ਘੰਟਾ | | | | | | | | | | | | | | | | | | | | | | | | | | | | | | | | | | | | | | | | | | | | | | | | | | | | | | | | |
| 2 ਘੰਟੇ | | | | | | | | | | | | | | | | | | | | | | | | | | | | | | | | | | | | | | | | | | | | | | | | | | | | | | | | |
| 3 ਘੰਟੇ | | | | | | | | | | | | | | | | | | | | | | | | | | | | | | | | | | | | | | | | | | | | | | | | | | | | | | | | |
| 4 ਘੰਟੇ | | | | | | | | | | | | | | | | | | | | | | | | | | | | | | | | | | | | | | | | | | | | | | | | | | | | | | | | |

**ਟੈਕਨੀਕਲ ਨੋਟ:** ਇਹ ਚਾਰਟ ਅਸਲ BAC ਦਾ ਕਾਨੂੰਨੀ ਸਬੂਤ ਨਹੀਂ ਹਨ। ਹਾਲਾਂਕਿ ਕਿਸੇ ਵੀ ਵਿਅਕਤੀ ਲਈ ਨਿਰਧਾਰਤ ਸੀਮਾਵਾਂ ਲੰਘਣਾ ਮੁਮਕਨ ਹੈ, ਚਾਰਟ ਇਸ ਤਰ੍ਹਾਂ ਬਣਾਏ ਗਏ ਹਨ ਕਿ ਦੱਸੀ ਹੋਈ ਮਾਤਰਾ ਖਾਲੀ ਪੇਟ ਪੀਣ ਨਾਲ 100 ਵਿੱਚੋਂ 5 ਤੋਂ ਘੱਟ ਲੋਕ ਇਹ ਸੀਮਾਵਾਂ ਪਾਰ ਕਰਨਗੇ। ਅਸਲ ਰਾਸ਼ੀਆਂ ਸਰੀਰ ਦੇ ਪਰਕਾਰ, ਲਿੰਗ, ਸਿਹਤ ਦੀ ਹਾਲਤ ਅਤੇ ਕਈ ਦੂਜੀਆਂ ਚੀਜ਼ਾਂ ਉੱਪਰ ਨਿਰਭਰ ਕਰਦੀਆਂ ਹਨ।

ਸੰਕੇਤ: ☐ (.01%–.04%) ਮੁਮਕਨ DUI— *ਬਿਲਕੁਲ ਗੈਰਕਾਨੂੰਨੀ ਜੇ ਉਮਰ 21 ਸਾਲ ਤੋਂ ਘੱਟ ਹੈ* ▒ (.05%–.07%) ਸ਼ਾਇਦ DUI— *ਬਿਲਕੁਲ ਗੈਰਕਾਨੂੰਨੀ ਜੇ ਉਮਰ 21 ਸਾਲ ਤੋਂ ਘੱਟ ਹੈ* ■ (.08% ਜਾਂ ਵੱਧ) ਯਕੀਨਨ DUI

* VC §§23152, 23153, 23136, 23140 DUI=ਅਲਕੋਹਲ ਅਤੇ/ਜਾਂ ਦੂਜੀਆਂ ਨਸ਼ੀਲੀਆਂ ਦਵਾਈਆਂ ਦੇ ਅਸਰ ਹੇਠ ਗੱਡੀ ਚਲਾਉਣਾ।

DL 606MO (REV. 10/2004)

**ਆਪਣੇ ਅਤੇ ਸਵਾਰੀਆਂ ਦੇ ਹੱਥ ਅਜੇਹੀਂ ਥਾਂ ਤੇ ਰੱਖੋ ਜਿੱਥੋਂ ਉਹ ਸਾਫ ਨਜ਼ਰ ਆਉਣ (ਜਿਵੇਂ ਸਟੀਅਰਿੰਗ ਵ੍ਹੀਲ ਦੇ ਉੱਪਰ, ਝੋਲੀ ਤੋਂ ਉੱਪਰ, ਆਦਿ)**

ਕਾਨੂੰਨ ਪਾਲਣ ਅਧਿਕਾਰੀ ਦੁਆਰਾ ਰੋਕੇ ਜਾਣ ਦੇ ਦੌਰਾਨ ਜੇ ਅਫਸਰ ਤੁਹਾਡੇ ਅਤੇ ਸਾਰੀਆਂ ਸਵਾਰੀਆਂ ਦੇ ਹੱਥ ਅਫਸਰ ਨੂੰ ਨਜ਼ਰ ਨਹੀਂ ਆਉਂਦੇ ਤਾਂ ਅਫਸਰ ਲਈ ਖਤਰੇ ਦੀ ਪੱਧਰ ਵੱਧ ਜਾਂਦੀ ਹੈ। ਕਾਨੂੰਨ ਪਾਲਣ ਅਧਿਕਾਰੀ ਦੇ ਖਿਲਾਫ ਹਿੰਸਾ ਵਾਲੀਆਂ ਜੁਰਮ ਦੀਆਂ ਕਾਰਵਾਈਆਂ ਵਿੱਚ ਜ਼ਿਆਦਾਤਰ ਜੁਰਮ ਹੱਥਾਂ ਦੀ ਵਰਤੋਂ (ਜਿਵੇਂ, ਪਿਸਤੌਲ, ਬੰਦੂਕ, ਤੇਜ਼ ਧਾਰ ਵਾਲੇ ਹਥਿਆਰ ਆਦਿ) ਨਾਲ ਹੁੰਦੇ ਹਨ। ਜੇ ਤੁਹਾਡੀਆਂ ਬਾਰੀਆਂ ਵਿੱਚ ਰੰਗਦਾਰ ਸ਼ੀਸ਼ੇ ਲਗੇ ਹੋਏ ਹਨ, ਤਾਂ ਸਾਡੀ ਸਲਾਹ ਇਹ ਹੈ ਕਿ ਗੱਡੀ ਨੂੰ ਸੜਕ ਦੇ ਸੱਜੇ ਸ਼ੋਲਡਰ ਤੇ ਖੜੇ ਕਰਨ ਦੇ ਬਾਅਦ, ਅਤੇ ਅਫਸਰ ਦੁਆਰਾ ਤੁਹਾਨੂੰ ਸੰਪਰਕ ਕਰਨ ਤੋਂ ਪਹਿਲਾਂ, ਤੁਸੀਂ ਬਾਰੀਆਂ ਦੇ ਸ਼ੀਸ਼ੇ ਥੱਲੇ ਕਰ ਦਿਉ।

# ਉਹ ਕੰਮ ਜਿਨ੍ਹਾਂ ਕਾਰਨ ਤੁਹਾਡਾ ਲਾਈਸੈਂਸ ਜ਼ਬਤ ਹੋ ਜਾਂਦਾ ਹੈ

## ਮਾਲੀ ਜ਼ੁੰਮੇਵਾਰੀ

ਕੈਲੀਫੋਰਨੀਆ ਦੇ "ਲਾਜ਼ਮੀ ਮਾਲੀ ਜ਼ੁੰਮੇਵਾਰੀ ਕਾਨੂੰਨ" ਮੁਤਾਬਕ ਹਰ ਡਰਾਈਵਰ ਅਤੇ ਗੱਡੀ ਦੇ ਹਰ ਮਾਲਿਕ ਲਈ ਹਰ ਸਮੇਂ ਮਾਲੀ ਜ਼ੁੰਮੇਵਾਰੀ (ਲਾਇਬਿਲਟੀ ਦਾ ਬੀਮਾ) ਕਾਇਮ ਰਖਣਾ ਲਾਜ਼ਮੀ ਹੈ। ਮਾਲੀ ਜ਼ੁੰਮੇਵਾਰੀ ਦੇ ਚਾਰ ਰੂਪ ਹਨ:

- ਮੋਟਰ ਗੱਡੀ ਦੀ ਲਾਇਬਿਲਟੀ ਬੀਮਾ ਪਾਲਿਸੀ।
- DMV ਵਿੱਚ $35,000 ਜਮ੍ਹਾ ਕਰਾਉਣੇ।
- ਕੈਲੀਫੋਰਨੀਆ ਵਿੱਚ ਬਿਜ਼ਨਸ ਲਈ ਲਾਈਸੈਂਸ ਵਾਲੀ ਕਿਸੇ ਕੰਪਨੀ ਕੋਲੋਂ ਲਿਆ ਗਿਆ $35,000 ਦਾ ਸ਼ਿਉਰਿਟੀ ਬੌਂਡ।
- DMV ਦੁਆਰਾ ਜਾਰੀ ਕੀਤਾ ਗਿਆ ਸਵੈ-ਬੀਮਾ ਸਰਟੀਫੀਕੇਟ।

ਜਦੋਂ ਵੀ ਤੁਸੀਂ ਗੱਡੀ ਚਲਾਉ ਮਾਲੀ ਜ਼ੁੰਮੇਵਾਰੀ ਦਾ ਸਬੂਤ ਤੁਹਾਡੇ ਕੋਲ ਹੋਣਾ ਜ਼ਰੂਰੀ ਹੈ ਅਤੇ ਚਲਾਨ ਕਰਣ ਲਈ ਰੋਕੇ ਜਾਣ ਵੇਲੇ ਅਤੇ ਦੁਰਘਟਨਾ ਦੇ ਸਮੇਂ ਇਸ ਨੂੰ ਪੀਸ ਅਫਸਰ ਨੂੰ ਵਿਖਾਉਣਾ ਜ਼ਰੂਰੀ ਹੈ। ਇਸਦੇ ਨਾ ਹੋਣ ਤੇ ਤੁਹਾਨੂੰ ਜੁਰਮਾਨਾ ਕੀਤਾ ਜਾ ਸਕਦਾ ਹੈ ਜਾਂ ਤੁਹਾਡੀ ਗੱਡੀ ਨੂੰ ਕਬਜ਼ੇ ਵਿੱਚ ਲਿਆ ਜਾ ਸਕਦਾ ਹੈ।

## ਬੀਮਾ

### *ਬੀਮੇ ਲਈ ਸ਼ਰਤਾਂ*

ਕਾਨੂੰਨ ਆਖਦਾ ਹੈ ਕਿ ਗੱਡੀ ਚਲਾਉਂਣ ਵੇਲੇ ਤੁਹਾਡੀਆਂ ਸਾਰੀਆਂ ਹਰਕਤਾਂ ਦੀ, ਅਤੇ ਤੁਹਾਡੀ ਮਲਕੀਅਤ ਵਾਲੀਆਂ ਸਾਰੀਆਂ ਗੱਡੀਆਂ ਦੀ, ਮਾਲੀ ਜ਼ੁੰਮੇਵਾਰੀ ਤੁਹਾਡੀ ਹੋਣੀ ਚਾਹੀਦੀ ਹੈ। ਜ਼ਿਆਦਾਤਰ ਡਰਾਈਵਰ ਮਾਲੀ ਜ਼ੁੰਮੇਵਾਰੀ ਦੇ ਸਬੂਤ ਦੇ ਤੌਰ ਤੇ ਲਾਇਬਿਲਟੀ ਬੀਮਾ ਪਾਲਿਸੀ ਕਰਵਾਉਣਾ ਪਸੰਦ ਕਰਦੇ ਹਨ। ਜੇ ਕੋਈ ਦੁਰਘਟਨਾ ਤੁਹਾਡੇ ਬੀਮੇ ਨਾਲ ਕਵਰ ਨਹੀਂ ਹੁੰਦੀ, ਜਾਂ ਜੇ ਤੁਹਾਡੇ ਕੋਲ ਬੀਮਾ ਨਹੀਂ ਹੈ, ਤਾਂ ਤੁਹਾਡਾ ਲਾਈਸੈਂਸ ਮੁਅੱਤਲ ਕਰ ਦਿੱਤਾ ਜਾਵੇਗਾ। ਜੇ ਡਰਾਈਵਰ ਦੀ ਪੱਛਾਣ ਨਹੀਂ ਹੁੰਦੀ ਹੈ ਤਾਂ ਉਸ ਕਾਰ ਦੇ ਮਾਲਿਕ ਦਾ ਲਾਈਸੈਂਸ ਮੁਅੱਤਲ ਕਰ ਦਿੱਤਾ ਜਾਵੇਗਾ।

ਤੁਹਾਡੇ ਬੀਮੇ* ਵਿੱਚ ਹਰ ਦੁਰਘਟਨਾ ਲਈ ਘੱਟੋ ਘੱਟ ਹੇਠਲੀ ਰਕਮ ਕਵਰ ਹੋਣੀ ਚਾਹੀਦੀ ਹੈ:

- $15,000 ਇੱਕ ਵਿਅਕਤੀ ਦੀ ਮੌਤ ਜਾਂ ਸੱਟਾਂ ਲਈ।
- $30,000 ਇੱਕ ਤੋਂ ਵੱਧ ਲੋਕਾਂ ਦੀ ਮੌਤ ਜਾਂ ਸੱਟਾਂ ਲਈ।
- $5,000 ਪ੍ਰਾਪਰਟੀ ਦੇ ਨੁਕਸਾਨ ਲਈ।

* ਘੱਟ ਖਰਚੇ ਵਾਲੀਆਂ ਆਟੋਮੋਬਾਈਲ ਪਾਲਿਸੀਆਂ ਐਲਮੀਡਾ, ਕੌਂਟ੍ਰਾ ਕੋਸਟਾ, ਫ੍ਰੈਸਨੋ, ਇੰਪੀਰਿਅਲ, ਕਰਨ, ਲੌਸ ਐਂਜੇਲਸ, ਔਰੈਂਜ, ਰਿਵਰਸਾਈਡ, ਸੈਕ੍ਰਾਮੈਂਟੋ, ਸੇਂਟ ਬਰਨਾਰਡੀਨੋ, ਸੈਨ ਡੀਏਗੋ, ਸੈਨ ਫਰੈਂਸਿਸਕੋ, ਸੈਨ ਜੋਆਕੁਇਨ, ਸੈਨ ਮੈਟਿਓ, ਸੈਂਟਾ ਕਲਾਰਾ ਅਤੇ ਸਟੈਨਿਸਲਾਉਸ ਕਾਉਂਟੀਆਂ ਵਿੱਚ ਮਿਲ ਸਕਦੀਆਂ ਹਨ। ਕਿਰਪਾ ਕਰਕੇ ਆਪਣੇ ਬੀਮਾ ਏਜੰਟ ਨੂੰ ਸੰਪਰਕ ਕਰੋ।

ਇਹ ਪੱਕਾ ਕਰਨ ਲਈ ਕਿ ਤੁਹਾਡੇ ਬੀਮਾ ਏਜੰਟ/ ਬ੍ਰੋਕਰ ਅਤੇ ਬੀਮਾ ਕਰਨ ਵਾਲੀ ਕੰਪਨੀ ਕੋਲ ਕੈਲੀਫੋਰਨੀਆ ਡਿਪਾਰਟਮੈਂਟ ਆੱਫ ਇਨਸ਼ੋਰੈਂਸ ਵਲੋਂ ਜਾਰੀ ਕੀਤਾ ਲਾਈਸੈਂਸ ਹੈ, ਬੀਮਾ ਕਰਾਉਣ ਤੋਂ ਪਹਿਲਾਂ 1-800-927-HELP ਨੰਬਰ ਤੇ ਫੋਨ ਕਰੋ।

ਜੇ ਤੁਸੀਂ ਕੈਲੀਫੋਰਨੀਆ ਵਿੱਚ ਮਹਿਮਾਨ ਹੋ ਜਾਂ ਹੁਣੇ ਹੁਣੇ ਇੱਥੇ ਆਏ ਹੋ ਤਾਂ ਤੁਹਾਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਇਸ ਸਟੇਟ ਤੋਂ ਬਾਹਰ ਦੀਆਂ ਕਈ ਬੀਮਾ ਕੰਪਨੀਆਂ ਨੂੰ ਕੈਲੀਫੋਰਨੀਆ ਵਿੱਚ ਬਿਜ਼ਨਸ ਕਰਨ ਦਾ ਹੱਕ ਨਹੀਂ ਹੈ। ਇੱਥੇ ਗੱਡੀ ਚਲਾਉਣ ਤੋਂ ਪਹਿਲਾਂ ਆਪਣੀ ਬੀਮਾ ਕੰਪਨੀ ਤੋਂ ਪਤਾ ਕਰੋ ਕਿ ਜੇ ਦੁਰਘਟਨਾ ਹੁੰਦੀ ਹੈ ਤਾਂ ਤੁਸੀਂ ਕਵਰ ਹੁੰਦੇ ਹੋ ਜਾਂ ਨਹੀਂ। ਜੇ ਕੈਲੀਫੋਰਨੀਆ ਵਿੱਚ ਤੁਹਾਡੀ ਦੁਰਘਟਨਾ ਹੋ ਜਾਂਦੀ ਹੈ ਤਾਂ ਤੁਹਾਡੇ ਡਰਾਈਵਿੰਗ ਦੇ ਅਧਿਕਾਰ ਮੁਅੱਤਲ ਨਾ ਹੋਣ ਲਈ ਹੇਠਲੀਆਂ ਤਿੰਨੋਂ ਸ਼ਰਤਾਂ ਪੂਰੀਆਂ ਹੋਣਾ ਜ਼ਰੂਰੀ ਹੈ:

1. ਤੁਹਾਡੀ ਲਾਇਬਿਲਟੀ ਪਾਲਿਸੀ ਵਿੱਚ ਸਰੀਰਕ ਸੱਟ ਅਤੇ ਪ੍ਰਾਪਰਟੀ ਨੁਕਸਾਨ ਦਾ ਕਵਰ ਉੱਪਰ ਦੱਸੀਆਂ ਸੀਮਾਵਾਂ ਦੇ ਬਰਾਬਰ ਜਾਂ ਉਸ ਤੋਂ ਵੱਧ ਹੋਣਾ ਚਾਹੀਦਾ ਹੈ;
2. ਤੁਹਾਡੀ ਬੀਮਾ ਕੰਪਨੀ ਨੂੰ ਇੱਕ ਪਾਵਰ ਆਫ ਅਟਾਰਨੀ ਜਮ੍ਹਾ ਕਰਵਾਣੀ ਪਵੇਗੀ ਜਿਸ ਵਿੱਚ ਉਸਨੇ DMV ਨੂੰ ਕੈਲੀਫੋਰਨੀਆ ਵਿੱਚ ਕਾਨੂੰਨੀ ਸੇਵਾ ਲਈ ਆਪਣੇ ਏਜੰਟ ਦੇ ਤੌਰ ਤੇ ਕੰਮ ਕਰਨ ਦੀ ਮਨਜ਼ੂਰੀ ਦਿੱਤੀ ਹੋਵੇਗੀ; ਅਤੇ
3. ਕੈਲੀਫੋਰਨੀਆ ਆਉਣ ਤੋਂ ਪਹਿਲਾਂ ਤੁਹਾਡੀ ਗੱਡੀ ਦਾ ਬੀਮਾ ਹੋਇਆ ਹੋਣਾ ਚਾਹੀਦਾ ਹੈ। ਜੇ ਤੁਹਾਡੀ ਗੱਡੀ ਕੈਲੀਫੋਰਨੀਆ ਵਿੱਚ ਰਜਿਸਟਰ ਕੀਤੀ ਹੋਈ ਹੈ ਤਾਂ ਤੁਸੀਂ ਸਟੇਟ ਦੇ ਬਾਹਰ ਦੀ ਪਾਲਿਸੀ ਰੀਨਿਊ ਨਹੀਂ ਕਰਵਾ ਸਕਦੇ।

### *ਤੁਹਾਡੇ ਰਿਕਾਰਡ ਵਿੱਚ ਦੁਰਘਟਨਾਵਾਂ*

DMV ਨੂੰ ਰਿਪੋਰਟ ਕੀਤੀ ਗਈ ਹਰ ਦੁਰਘਟਨਾ ਤੁਹਾਡੇ ਡਰਾਈਵਿੰਗ ਰਿਕਾਰਡ ਵਿੱਚ ਵਿਖਾਈ ਜਾਵੇਗੀ ਜੇ:

- ਇਸਦੀ ਸੂਚਨਾ ਕਾਨੂੰਨ ਪਾਲਣ ਅਧਿਕਾਰੀਆਂ ਦੁਆਰਾ ਦਿੱਤੀ ਗਈ ਹੈ ਅਤੇ ਰਿਪੋਰਟਿੰਗ ਅਫਸਰ ਇਹ ਨਹੀਂ ਆਖਦਾ ਕਿ ਗਲਤੀ ਦੂਜੇ ਵਿਅਕਤੀ ਦੀ ਸੀ।
- ਇਸਦੀ ਸੂਚਨਾ ਤੁਸੀਂ ਜਾਂ ਦੁਰਘਟਨਾ ਦੇ ਦੂਜੇ ਪੱਖ ਨੇ ਦਿੱਤੀ ਸੀ ਅਤੇ ਜੇ ਕਿਸੇ ਇੱਕ ਵਿਅਕਤੀ ਦਾ $750 ਤੋਂ ਵੱਧ ਦਾ ਨੁਕਸਾਨ ਹੋਇਆ ਹੈ ਜਾਂ ਜੇ ਕਿਸੇ ਨੂੰ ਸੱਟ ਲਗੀ ਹੈ ਜਾਂ ਜੇ ਕਿਸੇ ਦੀ ਮੌਤ ਹੋਈ ਹੈ।

ਦੁਰਘਟਨਾ ਕਿਸ ਵਿਅਕਤੀ ਦੇ ਕਾਰਨ ਹੋਈ ਹੈ ਇਸ ਨਾਲ ਫਰਕ ਨਹੀਂ ਪੈਂਦਾ। DMV ਲਈ ਰਿਕਾਰਡ ਰਖਣਾ ਜ਼ਰੂਰੀ ਹੈ।

### *ਦੁਰਘਟਨਾਵਾਂ, ਬੀਮਾ ਅਤੇ ਨਾਬਾਲਗ ਲੋਕ*

ਜੇ ਤੁਹਾਡੀ ਉਮਰ 18 ਸਾਲ ਤੋਂ ਘੱਟ ਹੈ ਤਾਂ ਤੁਹਾਡੀ ਲਾਈਸੈਂਸ ਦੀ ਅਰਜ਼ੀ ਤੇ ਤੁਹਾਡੇ ਮਾਤਾ-ਪਿਤਾ ਦਸਤਖਤ ਕਰਦੇ ਹਨ ਅਤੇ ਤੁਹਾਡੀ ਡਰਾਈਵਿੰਗ ਦੀ ਮਾਲੀ ਜ਼ੁੰਮੇਵਾਰੀ ਉਸ ਸਮੇਂ ਤੀਕਰ ਲੈਂਦੇ ਹਨ ਜਦੋਂ ਤੀਕਰ ਉਹ DMV ਨੂੰ ਤੁਹਾਡਾ ਲਾਈਸੈਂਸ ਰੱਦ ਕਰਨ ਲਈ ਨਹੀਂ ਆਖਦੇ। ਜਦੋਂ ਤੁਹਾਡੀ ਉਮਰ 18 ਸਾਲ ਦੀ ਹੋ ਜਾਂਦੀ ਹੈ ਤਾਂ ਤੁਹਾਡੇ ਮਾਪਿਆਂ ਦੀ ਜ਼ੁੰਮੇਵਾਰੀ ਆਪਣੇ ਆਪ ਖਤਮ ਹੋ ਜਾਂਦੀ ਹੈ।

ਜੇ ਤੁਸੀਂ ਕਿਸੇ ਦੁਰਘਟਨਾ ਵਿੱਚ ਸ਼ਾਮਲ ਹੁੰਦੇ ਹੋ ਤਾਂ ਤੁਹਾਨੂੰ ਨੁਕਸਾਨ ਦੀ ਭਰਪਾਈ ਦੇ ਨਾਲ ਨਾਲ ਜੁਰਮਾਨਾ ਵੀ ਭਰਨਾ ਪੈ ਸਕਦਾ ਹੈ।

## ਸ਼ਰਾਬ ਪੀਣਾ ਅਤੇ ਗੱਡੀ ਚਲਾਉਣਾ

### *ਸ਼ਰਾਬ ਪੀ ਕੇ ਗੱਡੀ ਚਲਾਉਣਾ ਖਤਰਨਾਕ ਹੈ*

ਜਦੋਂ ਤੁਸੀਂ ਅਲਕੋਹਲ ਜਾਂ ਨਸ਼ੀਲੀ ਦਵਾਈਆਂ ਦੀ ਵਰਤੋਂ ਕਰਦੇ ਹੋ ਤਾਂ ਤੁਹਾਡੀ ਸੂਝਬੂਝ ਦੀ ਸ਼ਕਤੀ ਘੱਟ ਜਾਂਦੀ ਹੈ। ਸਭ ਤੋਂ ਪਹਿਲੀ ਤਬਦੀਲੀ ਤੁਹਾਡੇ ਵਿੱਚ ਇਹੀ ਆਉਂਦੀ ਹੈ। ਸੂਝਬੂਝ ਜਾਂ ਵਿਵੇਕ ਦੀ ਸ਼ਕਤੀ ਘਟਣ ਦਾ ਅਸਰ ਤੁਹਾਡੀ ਆਵਾਜ਼ ਸੁਣਨ, ਚੀਜ਼ਾਂ ਵੇਖਣ ਅਤੇ ਦੂਜੀਆਂ ਗੱਡੀਆਂ ਦੀ ਰਫਤਾਰ ਦਾ ਅੰਦਾਜ਼ਾ ਲਗਾਉਣ ਦੇ ਉੱਪਰ ਪੈਂਦਾ ਹੈ। ਹਰ "ਡ੍ਰਿੰਕ" ਤੋਂ ਛੁਟਕਾਰਾ ਪਾਉਣ ਵਿੱਚ ਸਰੀਰ ਨੂੰ ਇੱਕ ਘੰਟਾ ਲਗਦਾ ਹੈ। ਜੇ ਕੋਈ ਵਿਅਕਤੀ ਇੱਕ ਘੰਟੇ ਵਿੱਚ ਇੱਕ ਤੋਂ ਵੱਧ ਡ੍ਰਿੰਕ ਲੈਂਦਾ ਹੈ ਤਾਂ ਹਰ "ਡ੍ਰਿੰਕ ਦਾ ਅਸਰ ਖਤਮ ਹੋਣ ਲਈ" ਇੱਕ ਘੰਟੇ ਦਾ ਸਮਾਂ ਦੇਣਾ ਚਾਹੀਦਾ ਹੈ। *ਇਸ ਨਾਲੋਂ ਵੀ ਚੰਗਾ ਇਹ ਹੋਵੇ ਕਿ ਗੱਡੀ ਕੋਈ*

*ਅਜੇਹਾ ਬੰਦਾ ਚਲਾਏ ਜਿਸਨੇ ਸ਼ਰਾਬ ਬਿਲਕੁਲ ਨਹੀਂ ਪੀਤੀ ਹੋਵੇ।* (ਸਫਾ 76 ਵੇਖੋ)

*ਨਸ਼ੀਲੀ ਦਵਾਈਆਂ ਅਤੇ ਗੱਡੀ ਚਲਾਉਣਾ*

ਅਲਕੋਹਲ ਬਾਰੇ ਜੋ ਕੁਝ ਉੱਪਰ ਆਖਿਆ ਗਿਆ ਹੈ, ਕਾਫੀ ਹੱਦ ਤਕ ਉਹ ਨਸ਼ੀਲੀ ਦਵਾਈਆਂ ਤੇ ਵੀ ਲਾਗੂ ਹੁੰਦਾ ਹੈ। ਕੈਲੀਫੋਰਨੀਆ ਦਾ ਸ਼ਰਾਬ ਪੀ ਕੇ ਗੱਡੀ ਚਲਾਉਣ ਬਾਬਤ ਕਾਨੂੰਨ ਨਸ਼ੀਲੀ ਦਵਾਈਆਂ ਬਾਬਤ ਵੀ ਹੈ। ਇਸ ਵਿੱਚ "ਅਲਕੋਹਲ ਅਤੇ/ਜਾਂ ਨਸ਼ੀਲੀ ਦਵਾਈਆਂ ਦੇ ਅਸਰ ਹੇਠ ਗੱਡੀ ਚਲਾਉਣ" ਦਾ ਜ਼ਿਕਰ ਹੈ। ਜੇ ਅਫਸਰ ਨੂੰ ਸ਼ੱਕ ਹੋ ਜਾਂਦਾ ਹੈ ਕਿ ਤੁਸੀਂ ਨਸ਼ੀਲੀ ਦਵਾਈਆਂ ਦੇ ਅਸਰ ਹੇਠ ਹੋ ਤਾਂ ਉਹ ਅਫਸਰ ਤੁਹਾਡੇ ਪਿਸ਼ਾਬ ਜਾਂ ਖ਼ੂਨ ਦੇ ਟੈਸਟ ਦੀ ਮੰਗ ਕਰ ਸਕਦਾ ਹੈ। ਜਿਹੜੇ ਡਰਾਈਵਰ ਇਹ ਟੈਸਟ ਕਰਵਾਉਣ ਤੋਂ ਇਨਕਾਰ ਕਰ ਦੇਂਦੇ ਹਨ ਉਹਨਾਂ ਦੇ ਲਾਈਸੈਂਸ ਦੀ ਮੁਅੱਤਲੀ ਅਤੇ ਮਨਸੂਖੀ ਦਾ ਅਰਸਾ ਜ਼ਿਆਦਾ ਲੰਮਾ ਕੀਤਾ ਜਾ ਸਕਦਾ ਹੈ। ਜਿਸ ਵਿਅਕਤੀ ਨੂੰ ਗੈਰਕਾਨੂੰਨੀ ਦਵਾਈਆਂ ਰਖਣ, ਵੇਚਣ ਜਾਂ ਤਿਆਰ ਕਰਨ ਦੇ ਜੁਰਮ ਵਿੱਚ ਸਜ਼ਾ ਹੁੰਦੀ ਹੈ, ਉਸਨੂੰ ਛੇ ਮਹੀਨੇ ਲਈ ਮੁਅੱਤਲ ਕੀਤਾ ਜਾ ਸਕਦਾ ਹੈ।

ਕਿਸੇ ਵੀ ਅਜੇਹੀ ਦਵਾਈ ਦੀ ਵਰਤੋਂ (ਕਾਨੂੰਨ ਪਰਚੀ ਦੁਆਰਾ ਮਿਲਣ ਵਾਲੀਆਂ, ਕਾਉਂਟਰ ਤੇ ਖੁੱਲ੍ਹਾ ਮਿਲਣ ਵਾਲੀਆਂ ਜਾਂ ਗੈਰਕਾਨੂੰਨੀ ਦਵਾਈਆਂ ਵਿਚਕਾਰ ਵਿਤਕਰਾ ਨਹੀਂ ਕਰਦਾ) ਗੈਰਕਾਨੂੰਨੀ ਹੈ ਜਿਸ ਨਾਲ ਗੱਡੀ ਚਲਾਉਣ ਦੀ ਤੁਹਾਡੀ ਯੋਗਤਾ ਤੇ ਭੈੜਾ ਅਸਰ ਪੈਂਦਾ ਹੋਵੇ। ਜੇ ਤੁਹਾਨੂੰ ਪੱਕਾ ਯਕੀਨ ਨਹੀਂ ਹੈ ਕਿ ਕਿਸੇ ਦਵਾਈ ਨੂੰ ਲੈਣ ਦੇ ਬਾਅਦ ਤੁਹਾਨੂੰ ਗੱਡੀ ਚਲਾਉਣੀ ਚਾਹੀਦੀ ਹੈ ਜਾਂ ਨਹੀਂ, ਤਾਂ ਇਸ ਬਾਰੇ ਆਪਣੇ ਡਾਕਟਰ ਜਾਂ ਫਾਰਮੇਸਿਸਟ ਨੂੰ ਪੁੱਛੋ ਅਤੇ ਦਵਾਈ ਉੱਪਰ ਲਗੇ ਹੋਏ ਚੇਤਾਵਨੀ ਵਾਲੇ ਲੇਬਲ ਨੂੰ ਪੜ੍ਹੋ। ਕੁਝ ਤੱਥ ਹੇਠਾਂ ਦਿੱਤੇ ਗਏ ਹਨ:

- ਸਰਦੀ, ਪਰਾਗ ਤਾਪ (hay fever), ਐਲਰਜੀ ਅਤੇ ਨਸਾਂ ਜਾਂ ਮਾਸ ਪੇਸ਼ੀਆਂ ਨੂੰ ਸ਼ਾਂਤ ਕਰਨ ਵਾਸਤੇ ਲਈਆਂ ਜਾਣ ਵਾਲੀਆਂ ਜ਼ਿਆਦਾਤਰ ਦਵਾਈਆਂ ਨਾਲ ਬੰਦੇ ਨੂੰ ਊਂਘ ਆ ਸਕਦੀ ਹੈ।
- ਅਲਕੋਹਲ ਦੇ ਨਾਲ ਲਈਆਂ ਜਾਂ ਵਰਤੀਆਂ ਗਈਆਂ ਦਵਾਈਆਂ ਖਤਰਨਾਕ ਹੋ ਸਕਦੀਆਂ ਹਨ। ਅਲਕੋਹਲ ਨਾਲ ਲੈਣ ਤੇ ਕਈ ਦਵਾਈਆਂ ਦੇ ਅਚਣਚੇਤੀ ਮਾੜੇ ਅਸਰ ਹੋ ਸਕਦੇ ਹਨ।
- "ਪੈਪ" ਗੋਲੀਆਂ, "ਅੱਪਰਜ਼" ਅਤੇ ਡਾਈਟ ਗੋਲੀਆਂ ਡਰਾਈਵਰ ਨੂੰ ਥੋੜੇ ਚਿਰ ਲਈ ਜ਼ਿਆਦਾ ਚੌਕੰਨਾ ਕਰ ਸਕਦੀਆਂ ਹਨ। ਪਰ ਬਾਅਦ ਵਿੱਚ ਇਹ ਵਿਅਕਤੀ ਨੂੰ ਬੇਚੈਨ ਕਰ ਸਕਦੀਆਂ ਹਨ, ਉਸਦਾ ਸਿਰ ਚਕਰਾ ਸਕਦਾ ਹੈ ਅਤੇ ਉਸਨੂੰ ਧਿਆਨ ਕੇਂਦਰਤ ਕਰਨ ਵਿੱਚ ਕਠਨਾਈ ਹੋ ਸਕਦੀ ਹੈ। ਇਹਨਾਂ ਦਾ ਅਸਰ ਨਜ਼ਰ ਤੇ ਵੀ ਪੈ ਸਕਦਾ ਹੈ।

ਕੋਈ ਵੀ ਅਜੇਹੀ ਦਵਾਈ "ਜਿਸ ਨਾਲ ਬੰਦੇ ਨੂੰ ਊਂਘ ਆ ਸਕਦੀ ਹੋਵੇ ਜਾਂ ਉਸ ਦਾ ਸਿਰ ਚਕਰਾ ਸਕਦਾ ਹੋਵੇ", ਗੱਡੀ ਚਲਾਉਣ ਤੋਂ ਪਹਿਲਾਂ ਨਹੀਂ ਲੈਣੀ ਚਾਹੀਦੀ। ਤੁਸੀਂ ਜਿਹੜੀ ਵੀ ਦਵਾਈ ਲਉ ਉਸਦਾ ਲੇਬਲ ਜ਼ਰੂਰ ਪੜ੍ਹੋ ਅਤੇ ਉਸ ਦੇ ਅਸਰ ਬਾਰੇ ਜਾਣਕਾਰੀ ਰੱਖੋ।

*ਗੱਡੀ ਵਿੱਚ ਅਲਕੋਹਲ ਰਖਣਾ*

ਕਿਸੇ ਗੱਡੀ ਵਿੱਚ ਅਲਕੋਹਲ ਜਾਂ ਨਸ਼ੀਲੀਆਂ ਦਵਾਈਆਂ ਰਖਣ ਬਾਰੇ ਕਾਨੂੰਨ ਬਹੁਤ ਸਖਤ ਹੈ, ਗੱਡੀ ਭਾਵੇਂ ਹਾਈਵੇ ਤੇ ਹੋਵੇ ਜਾਂ ਉਸ ਤੋਂ ਪਰ੍ਹੇ। ਤੁਹਾਨੂੰ ਕਿਸੇ ਵੀ ਗੱਡੀ ਵਿੱਚ ਅਲਕੋਹਲ ਦੀ ਕੋਈ ਵੀ ਮਾਤਰਾ ਨਹੀਂ ਲੈਣੀ ਚਾਹੀਦੀ।

ਗੱਡੀ ਦੇ ਅੰਦਰ ਮੌਜੂਦ ਸ਼ਰਾਬ, ਬੀਅਰ ਜਾਂ ਵਾਈਨ ਦੀ ਬੋਤਲ ਜਾਂ ਕੈਨ ਆਦਿ ਪੂਰੀ, ਸੀਲਬੰਦ ਅਤੇ ਬਿਨਾ-ਖੁੱਲ੍ਹੀ ਹੋਣੀ ਚਾਹੀਦੀ ਹੈ। ਨਹੀਂ ਤਾਂ ਉਹ ਗੱਡੀ ਦੇ ਟ੍ਰੰਕ ਵਿੱਚ ਜਾਂ ਅਜੇਹੀ ਥਾਂ ਤੇ ਹੋਣੀ ਚਾਹੀਦੀ ਹੈ ਜਿੱਥੇ ਸਵਾਰੀਆਂ ਨਾ ਬੈਠਦੀਆਂ ਹੋਣ। ਖੁੱਲ੍ਹੇ ਹੋਏ ਅਲਕੋਹਲ ਦੇ ਡ੍ਰਿੰਕ ਨੂੰ ਗਲੱਵ ਕੰਪਾਰਟਮੈਂਟ ਵਿੱਚ ਰਖਣਾ ਖਾਸ ਤੌਰ ਤੇ ਗੈਰਕਾਨੂੰਨੀ ਹੈ।

ਬੱਸ, ਟੈਕਸੀ, ਕੈਂਪਰ ਜਾਂ ਮੋਟਰ ਹੋਮ ਵਿੱਚ ਇਹ ਕਾਨੂੰਨ ਗੱਡੀ ਨਾ ਚਲਾਉਣ ਵਾਲੇ ਯਾਤਰੀਆਂ ਤੇ ਲਾਗੂ ਨਹੀਂ ਹੁੰਦਾ।

"ਮਨੋਨੀਤ ਡਰਾਈਵਰ ਪ੍ਰੋਗਰਾਮ" ਲਈ ਸਫਾ 76 ਵੇਖੋ।

*21 ਸਾਲ ਤੋਂ ਘੱਟ ਉਮਰ ਦੇ ਡਰਾਈਵਰ (ਅਲਕੋਹਲ ਕੋਲ ਹੋਣਾ)*

ਜੇ ਤੁਹਾਡੀ ਉਮਰ 21 ਸਾਲ ਤੋਂ ਘੱਟ ਹੈ, ਤਾਂ:

- ਜੇ ਤੁਹਾਡੇ ਨਾਲ ਤੁਹਾਡੇ ਮਾਤਾ-ਪਿਤਾ ਜਾਂ ਕਾਨੂੰਨ ਦੁਆਰਾ ਦੱਸਿਆ ਹੋਇਆ ਦੂਜਾ ਵਿਅਕਤੀ

ਨਹੀਂ ਹੈ ਤਾਂ ਤੁਸੀਂ ਆਪਣੀ ਗੱਡੀ ਵਿੱਚ ਬੀਅਰ, ਵਾਈਨ ਜਾਂ ਸ਼ਰਾਬ ਨਹੀਂ ਰਖ ਸਕਦੇ। ਛੋਟ: ਜੇ ਤੁਸੀਂ ਕਿਸੇ ਅਜੇਹੇ ਵਿਅਕਤੀ ਲਈ ਕੰਮ ਕਰ ਰਹੇ ਹੋ ਜਿਸ ਕੋਲ ਸ਼ਰਾਬ ਵੇਚਣ ਦਾ "ਔਫ-ਸਾਈਟ" ਲਾਈਸੈਂਸ ਹੈ, ਤਾਂ ਤੁਸੀਂ ਗੱਡੀ ਵਿੱਚ ਅਲਕੋਹਲ ਲਿਜਾ ਸਕਦੇ ਹੋ।

- ਤੁਹਾਡੀ ਗੱਡੀ ਵਿੱਚ ਤੁਹਾਡੇ ਕੋਲ ਕੋਈ ਅਲਕੋਹਲ ਵਾਲਾ ਡ੍ਰਿੰਕ ਨਹੀਂ ਹੋਣਾ ਚਾਹੀਦਾ। ਜੇ ਤੁਹਾਡੀ ਗੱਡੀ ਵਿੱਚ ਤੁਹਾਡੇ ਕੋਲ ਅਲਕੋਹਲ ਵਾਲਾ ਕੋਈ ਡ੍ਰਿੰਕ ਮਿਲਦਾ ਹੈ ਤਾਂ ਤੁਹਾਡੀ ਗੱਡੀ ਨੂੰ 30 ਦਿਨ ਤਕ ਲਈ ਕਬਜ਼ੇ ਵਿੱਚ ਲਿਆ ਜਾ ਸਕਦਾ ਹੈ। ਅਦਾਲਤ ਤੁਹਾਨੂੰ $1,000 ਤਕ ਦਾ ਜੁਰਮਾਨਾ ਕਰ ਸਕਦੀ ਹੈ ਅਤੇ ਤੁਹਾਡੇ ਗੱਡੀ ਚਲਾਉਣ ਦੇ ਅਧਿਕਾਰ ਇੱਕ ਸਾਲ ਤਕ ਲਈ ਮੁਅੱਤਲ ਕਰ ਸਕਦੀ ਹੈ **ਜਾਂ**, ਜੇ ਤੁਹਾਡੇ ਕੋਲ ਪਹਿਲਾਂ ਤੋਂ ਲਾਈਸੈਂਸ ਨਹੀਂ ਹੈ, ਅਦਾਲਤ DMV ਨੂੰ ਤੁਹਾਡਾ ਪਹਿਲਾ ਲਾਈਸੈਂਸ ਇੱਕ ਸਾਲ ਤਕ ਦੇਰੀ ਨਾਲ ਜਾਰੀ ਕਰਨ ਲਈ ਆਖ ਸਕਦੀ ਹੈ।
- ਜੇ ਗੱਡੀ ਚਲਾਉਣ ਵੇਲੇ ਤੁਹਾਡੇ ਖ਼ੂਨ ਵਿੱਚ ਅਲਕੋਹਲ ਦੀ ਮਾਤਰਾ (BAC) .01 ਫੀਸਦੀ ਜਾਂ ਇਸ ਤੋਂ ਵੱਧ ਪਾਈ ਜਾਂਦੀ ਹੈ, ਜਾਂ ਜੇ ਗੱਡੀ ਚਲਾਉਣ ਵੇਲੇ ਤੁਹਾਨੂੰ ਅਲਕੋਹਲ ਦੇ ਅਸਰ ਹੇਠ ਹੋਣ ਦਾ ਦੋਸ਼ੀ ਪਾਇਆ ਜਾਂਦਾ ਹੈ ਤਾਂ ਤੁਹਾਡੇ ਗੱਡੀ ਚਲਾਉਣ ਦੇ ਅਧਿਕਾਰ ਇੱਕ ਸਾਲ ਲਈ ਮਨਸੂਖ ਕਰ ਦਿੱਤੇ ਜਾਣਗੇ। ਪਹਿਲੀ ਵਾਰ ਜੁਰਮ ਕਰਨ ਤੇ ਤੁਹਾਨੂੰ "ਨਸ਼ੇ ਦੇ ਅਸਰ ਹੇਠ ਗੱਡੀ ਚਲਾਉਣਾ" (DUI) ਪ੍ਰੋਗਰਾਮ ਦੇ ਸਿੱਖਿਅਕ ਭਾਗ ਨੂੰ ਪੂਰਾ ਕਰਨਾ ਪਵੇਗਾ। ਦੁਬਾਰਾ ਇਹ ਜੁਰਮ ਕਰਨ ਤੇ ਤੁਹਾਨੂੰ ਜ਼ਿਆਦਾ ਲੰਮੇ ਚਿਰ ਵਾਲਾ DUI ਪ੍ਰੋਗਰਾਮ ਕਰਨ ਲਈ ਆਖਿਆ ਜਾ ਸਕਦਾ ਹੈ ਅਤੇ DUI ਪ੍ਰੋਗਰਾਮ ਨੂੰ ਕਰਨ ਲਈ ਤੁਹਾਡੇ ਕੋਲ ਸੀਮਤ ਲਾਈਸੈਂਸ ਵੀ ਨਹੀਂ ਹੋਵੇਗਾ।

### *ਕਿਸੇ ਵੀ ਉਮਰ ਦੇ ਡਰਾਈਵਰ ਲਈ*

ਕਿਸੇ ਵੀ ਸ਼ਕਲ ਵਿੱਚ ਜ਼ਰੂਰਤ ਤੋਂ ਜ਼ਿਆਦਾ ਅਲਕੋਹਲ ਲੈਣ (ਖੰਘ ਲਈ ਸਿਰੱਪ ਵਰਗੀਆਂ ਦਵਾਈਆਂ ਸਮੇਤ), ਦਵਾਈਆਂ ਲੈਣ (ਪਰਚੀ ਨਾਲ ਮਿਲਣ ਵਾਲੀਆਂ ਦਵਾਈਆਂ ਸਮੇਤ) ਜਾਂ, ਅਲਕੋਹਲ ਜਾਂ ਦਵਾਈਆਂ ਦੇ ਕਿਸੇ ਮੇਲ ਨੂੰ ਲੈਣ ਦੇ ਬਾਅਦ ਗੱਡੀ ਚਲਾਉਣਾ ਗੈਰਕਾਨੂੰਨੀ ਹੈ।

### *ਖ਼ੂਨ ਵਿੱਚ ਅਲਕੋਹਲ ਦੀ ਮਾਤਰਾ (BAC) ਦੀਆਂ ਸੀਮਾਵਾਂ*

ਕਿਸੇ ਵੀ ਵਿਅਕਤੀ ਲਈ ਗੈਰਕਾਨੂੰਨੀ ਹੈ:

- ਕੋਈ ਮੋਟਰ ਗੱਡੀ ਚਲਾਉਣਾ ਜਦੋਂ BAC .08 ਫ਼ੀਸਦੀ ਜਾਂ ਉਸ ਤੋਂ ਵੱਧ ਹੋਵੇ।
- ਅਜੇਹੀ ਗੱਡੀ ਚਲਾਉਣਾ ਜਿਸ ਲਈ ਕਮੱਰਸ਼ਲ ਡਰਾਈਵਰ ਲਾਈਸੈਂਸ ਜ਼ਰੂਰੀ ਹੋਵੇ (ਭਾਵੇਂ ਡਰਾਈਵਰ ਨੂੰ CDL ਮਿਲਿਆ ਹੋਵੇ ਜਾਂ ਨਹੀਂ) ਜਦੋਂ BAC .04 ਫੀਸਦੀ ਜਾਂ ਉਸ ਤੋਂ ਵੱਧ ਹੋਵੇ।
- ਕੋਈ ਮੋਟਰ ਗੱਡੀ ਚਲਾਉਣਾ ਜਦੋਂ BAC .01 ਫੀਸਦੀ ਜਾਂ ਉਸ ਤੋਂ ਵੱਧ ਹੋਵੇ ਅਤੇ ਡਰਾਈਵਰ ਦੀ ਉਮਰ 21 ਸਾਲ ਤੋਂ ਘੱਟ ਹੋਵੇ।
- ਕੋਈ ਮੋਟਰ ਗੱਡੀ ਚਲਾਉਣਾ ਜਦੋਂ BAC ਕਿਸੇ ਵੀ ਮਾਪਣ ਜੋਗ ਮਾਤਰਾ ਵਿੱਚ ਹੋਵੇ ਅਤੇ ਡਰਾਈਵਰ ਦੀ ਉਮਰ 18 ਸਾਲ ਤੋਂ ਘੱਟ ਹੋਵੇ।

ਤੁਹਾਡੀ ਗਿਰਫਤਾਰੀ ਦੇ ਬਾਅਦ ਤੁਹਾਡੇ ਗੱਡੀ ਚਲਾਉਣ ਦੇ ਅਧਿਕਾਰ ਬਾਰੇ DMV ਪਰਸ਼ਾਸਨਕ ਕਾਰਵਾਈ ਕਰ ਸਕਦੀ ਹੈ **ਅਤੇ** ਅਦਾਲਤ ਉੱਸੇ ਜੁਰਮ ਲਈ ਵਖਰੀ ਕਾਰਵਾਈ (ਲਾਈਸੈਂਸ ਮੁਅੱਤਲ ਕਰਨਾ, ਮਨਸੂਖ ਕਰਨਾ ਜਾਂ ਦੇਰੀ ਨਾਲ ਜਾਰੀ ਕਰਨਾ) ਕਰ ਸਕਦੀ ਹੈ। DMV ਦੀ ਕਾਰਵਾਈ ਸਿਰਫ ਤੁਹਾਡੇ ਗੱਡੀ ਚਲਾਉਣ ਦੇ ਅਧਿਕਾਰਾਂ ਨਾਲ ਜੁੜੀ ਹੋਵੇਗੀ। ਅਦਾਲਤ ਦੀ ਕਾਰਵਾਈ ਵਿੱਚ ਜੁਰਮਾਨਾ, ਜੇਲ੍ਹ ਵਿੱਚ ਕੈਦ, ਤੁਹਾਡੇ ਗੱਡੀ ਚਲਾਉਣ ਦੇ ਅਧਿਕਾਰਾਂ ਦੀ ਮੁਅੱਤਲੀ ਜਾਂ ਮਨਸੂਖੀ ਅਤੇ DUI ਪ੍ਰੋਗਰਾਮ ਪੂਰਾ ਕਰਨਾ ਸ਼ਾਮਲ ਹੋ ਸਕਦਾ ਹੈ।

ਇਸੇ ਤਰ੍ਹਾਂ ਦੇ ਨੇਮ ਤਾਂ ਵੀ ਲਾਗੂ ਹੁੰਦੇ ਹਨ ਜੇ ਤੁਸੀਂ ਕੋਈ ਵੱਡੀ ਬੇੜੀ, ਐਕੁਆਪਲੇਨ, ਵਾਟਰ ਸਕੀਜ਼ ਜਾਂ ਇਹੋ ਜਿਹੇ ਦੂਜੇ ਸਾਧਨ ਚਲਾਉਂਦੇ ਹੋ ("ਹਾਰਬਰਜ਼ ਐਂਡ ਨੈਵੀਗੇਸ਼ਨ ਕੋਡ")। ਇਸ ਤਰ੍ਹਾਂ ਦੀਆਂ ਸਜ਼ਾਵਾਂ ਤੁਹਾਡੇ ਗੱਡੀ ਚਲਾਉਣ ਦੇ ਰਿਕਾਰਡ ਵਿੱਚ ਦਰਜ ਕੀਤੀਆਂ ਜਾਂਦੀਆਂ ਹਨ ਅਤੇ ਮੋਟਰ ਗੱਡੀ ਸਬੰਧਤ DUI ਦੀ ਸਜ਼ਾ ਦਾ ਫੈਸਲਾ ਕਰਨ ਵੇਲੇ ਅਦਾਲਤ "ਪੁਰਾਣੀਆਂ ਸਜ਼ਾਵਾਂ" ਨਿਰਧਾਰਤ ਕਰਨ ਲਈ ਇਹਨਾਂ ਦੀ ਵਰਤੋਂ ਕਰੇਗੀ। ਇਹਨਾਂ ਸਜ਼ਾਵਾਂ ਦੀ ਵਰਤੋਂ ਮੁਅੱਤਲੀ ਜਾਂ ਮਨਸੂਖੀ ਦਾ ਅਰਸਾ ਤੈਅ ਕਰਨ ਲਈ ਜਾਂ ਮੋਟਰ ਗੱਡੀ ਚਲਾਉਣ ਵੇਲੇ ਤੁਹਾਡੇ

ਦੁਆਰਾ ਕੀਤੀ ਗਈ ਕਿਸੇ ਉਲੰਘਣਾ ਦੇ ਸਿਲਸਿਲੇ ਵਿੱਚ ਬਹਾਲੀ ਦੀਆਂ ਸ਼ਰਤਾਂ ਦਾ ਫੈਸਲਾ ਕਰਨ ਲਈ ਵੀ ਕੀਤੀ ਜਾਂਦੀ ਹੈ।

## ਪਰਸ਼ਾਸਨਕ ਕਾਰਵਾਈ

ਜਦੋਂ ਤੁਸੀਂ ਕੈਲੀਫੋਰਨੀਆ ਵਿੱਚ ਗੱਡੀ ਚਲਾਉਂਦੇ ਹੋ ਅਤੇ ਤੁਹਾਨੂੰ ਅਲਕੋਹਲ, ਨਸ਼ੀਲੀ ਦਵਾਈਆਂ ਜਾਂ ਦੋਨਾਂ ਦੇ ਮੇਲ ਦੇ ਅਸਰ ਹੇਠ ਹੋਣ ਲਈ ਗਿਰਫਤਾਰ ਕੀਤਾ ਜਾਂਦਾ ਹੈ, ਤਾਂ ਤੁਸੀਂ ਆਪਣੇ ਸਾਹ, ਖੂਨ ਜਾਂ ਕੁਝ ਹਾਲਾਤ ਵਿੱਚ ਪਿਸ਼ਾਬ ਦਾ ਟੈਸਟ ਦੇਣ ਦੀ ਰਜ਼ਾਮੰਦੀ ਦੇਂਦੇ ਹੋ।

***21 ਤੋਂ ਥੱਲੇ – ਅਲਕੋਹਲ ਦੀ ਵਰਤੋਂ ਲਈ ਕੋਈ ਨਰਮੀ ਨਹੀਂ।*** ਜੇ ਤੁਹਾਡੀ ਉਮਰ 21 ਸਾਲ ਤੋਂ ਘੱਟ ਹੈ ਅਤੇ ਜੇ ਤੁਹਾਨੂੰ ਰੋਕਿਆ ਗਿਆ ਹੈ ਅਤੇ ਪੀਸ ਅਫਸਰ ਨੂੰ ਇਹ ਸ਼ੱਕ ਹੈ ਕਿ ਤੁਸੀਂ ਸ਼ਰਾਬ ਪੀਤੀ ਹੈ, ਤਾਂ ਤੁਹਾਡੇ ਲਈ "ਅਰੰਭਕ ਅਲਕੋਹਲ ਜਾਂਚ" (PAS) ਕਰਵਾਉਣਾ ਜ਼ਰੂਰੀ ਹੈ। ਜੇ PAS ਵਿੱਚ ਤੁਹਾਡੇ ਖੂਨ ਵਿੱਚ ਅਲਕੋਹਲ ਦੀ ਮਾਤਰਾ (BAC) .01 ਫੀਸਦੀ ਜਾਂ ਉਸ ਤੋਂ ਵੱਧ ਮਿਲਦੀ ਹੈ ਤਾਂ ਪੀਸ ਅਫਸਰ ਤੁਹਾਡਾ ਲਾਈਸੈਂਸ ਲੈ ਸਕਦਾ ਹੈ, ਤੁਹਾਨੂੰ 30 ਦਿਨਾਂ ਲਈ ਆਰਜ਼ੀ ਲਾਈਸੈਂਸ ਜਾਰੀ ਕਰ ਸਕਦਾ ਹੈ, ਇੱਕ ਸਾਲ ਲਈ ਮੁਅੱਤਲੀ ਦਾ ਹੁਕਮ ਦੇ ਸਕਦਾ ਹੈ, ਅਤੇ ਫੇਰ ਇਹ ਫੈਸਲਾ ਕਰ ਸਕਦਾ ਹੈ ਕਿ ਤੁਹਾਨੂੰ ਛੱਡ ਦੇਵੇ, ਕਿਸ਼ੋਰ-ਅਪਰਾਧਾਂ ਸੰਬੰਧਤ ਅਧਿਕਾਰੀਆਂ ਦੇ ਹਵਾਲੇ ਕਰੇ, ਜਾਂ ਤੁਹਾਡੇ ਮਾਪਿਆਂ ਨੂੰ ਸੰਪਰਕ ਕਰੇ। ਤੁਸੀਂ 10 ਦਿਨਾਂ ਦੇ ਅੰਦਰ DMV ਦੀ ਪਰਸ਼ਾਸਨਕ ਸੁਣਵਾਈ ਲਈ ਬੇਨਤੀ ਕਰ ਸਕਦੇ ਹੋ।

ਜੇ ਤੁਹਾਡੇ PAS ਵਿੱਚ BAC .05 ਫੀਸਦੀ ਮਿਲਦਾ ਹੈ ਤਾਂ ਉਹ ਅਫਸਰ ਤੁਹਾਨੂੰ ਸਾਹ ਜਾਂ ਖੂਨ ਦਾ ਟੈਸਟ ਕਰਵਾਉਣ ਲਈ ਆਖ ਸਕਦਾ ਹੈ। PAS ਦੀਆਂ ਕੁਝ ਜੁਗਤਾਂ ਵਿੱਚ ਰਿਕਾਰਡ ਨੂੰ ਅਦਾਲਤ ਵਿੱਚ ਪੇਸ਼ ਕੀਤਾ ਜਾ ਸਕਦਾ ਹੈ। PAS ਦੀਆਂ ਬਾਕੀ ਜੁਗਤਾਂ ਵਿੱਚ ਕੋਈ ਰਿਕਾਰਡ ਨਹੀਂ ਹੁੰਦਾ, ਇਸ ਕਰਕੇ ਉਹ ਅਫਸਰ PAS ਦੇ ਬਾਅਦ ਤੁਹਾਨੂੰ ਸਾਹ ਜਾਂ ਖੂਨ ਦਾ ਟੈਸਟ ਕਰਵਾਉਣ ਲਈ ਆਖ ਸਕਦਾ ਹੈ। ਟੈਸਟ ਦੀ ਚੋਣ ਕਰਨ ਜਾਂ ਟੈਸਟ ਪੂਰਾ ਕਰਨ ਤੋਂ ਪਹਿਲਾਂ ਤੁਹਾਡੇ ਕੋਲ ਆਪਣੇ ਵਕੀਲ ਦੀ ਸਲਾਹ ਲੈਣ ਦਾ ਹੱਕ ਨਹੀਂ ਹੈ।

ਜੇ ਬਾਅਦ ਦਾ ਕੋਈ ਟੈਸਟ BAC .05 ਫੀਸਦੀ ਜਾਂ ਉਸ ਤੋਂ ਵੱਧ ਵਿਖਾਉਂਦਾ ਹੈ, ਤਾਂ ਅਫਸਰ ਤੁਹਾਨੂੰ ਮੁਅੱਤਲੀ ਦਾ ਹੁਕਮ ਜਾਰੀ ਕਰੇਗਾ, ਨਸ਼ੇ ਦੇ ਅਸਰ ਹੇਠ ਗੱਡੀ ਚਲਾਉਣ (DUI) ਦੇ ਜੁਰਮ ਵਿੱਚ ਗਿਰਫਤਾਰ ਕਰੇਗਾ (VC §23140), ਅਤੇ ਤੱਦ ਤਕ ਰੋਕ ਕੇ ਰਖੇਗਾ ਜਦੋਂ ਤੀਕਰ ਤੁਹਾਨੂੰ ਤੁਹਾਡੇ ਮਾਪਿਆਂ ਜਾਂ ਕਿਸ਼ੋਰ-ਅਪਰਾਧ ਸਬੰਧਤ ਅਧਿਕਾਰੀਆਂ ਦੇ ਹਵਾਲੇ ਨਹੀਂ ਕੀਤਾ ਜਾਂਦਾ। ਜੇ ਤੁਹਾਡਾ BAC .08 ਫੀਸਦੀ ਜਾਂ ਉਸ ਤੋਂ ਵੱਧ ਮਿਲਦਾ ਹੈ ਤਾਂ ਪੀਸ ਅਫਸਰ ਤੁਹਾਨੂੰ ਕੈਦ ਕਰ ਸਕਦਾ ਹੈ। (VC §§23152 ਜਾਂ 23153)

ਜੇ ਅਫਸਰ ਕੋਲ ਇਹ ਮੰਨਣ ਦੇ ਵਾਜਬ ਕਾਰਨ ਹਨ ਕਿ ਤੁਸੀਂ ਅਲਕੋਹਲ ਅਤੇ ਨਸ਼ੀਲੀ ਦਵਾਈਆਂ ਦੇ ਮੇਲ ਦੇ ਅਸਰ ਹੇਠ ਹੋ ਅਤੇ ਤੁਸੀਂ ਪਹਿਲਾਂ ਹੀ PAS ਅਤੇ/ਜਾਂ ਸਾਹ ਦਾ ਟੈਸਟ ਕਰਵਾ ਚੁਕੇ ਹੋ, ਤਾਂ ਵੀ ਤੁਹਾਨੂੰ ਖੂਨ ਜਾਂ ਪਿਸ਼ਾਬ ਦਾ ਟੈਸਟ ਕਰਵਾਉਣ ਲਈ ਆਖਿਆ ਜਾ ਸਕਦਾ ਹੈ ਕਿਉਂਕਿ ਸਾਹ ਦੇ ਟੈਸਟ ਰਾਹੀਂ ਨਸ਼ੀਲੀ ਦਵਾਈਆਂ ਦੀ ਮੌਜੂਦਗੀ ਦਾ ਪਤਾ ਨਹੀਂ ਲਗ ਸਕਦਾ।

ਜੇ ਤੁਸੀਂ ਕਿਸੇ ਵੀ ਟੈਸਟ ਨੂੰ ਕਰਵਾਉਣ ਤੋਂ ਇਨਕਾਰ ਕਰਦੇ ਹੋ ਤਾਂ ਨਾਂਹ ਕਰਨ ਕਾਰਨ ਤੁਹਾਡੇ ਗੱਡੀ ਚਲਾਉਣ ਦੇ ਅਧਿਕਾਰ ਮੁਅੱਤਲ ਕੀਤੇ ਜਾ ਸਕਦੇ ਹਨ। ਜੇ ਬਾਅਦ ਵਿੱਚ ਤੁਸੀਂ ਆਪਣਾ ਇਰਾਦਾ ਬਦਲ ਵੀ ਦੇਂਦੇ ਹੋ ਅਤੇ ਟੈਸਟ ਲਈ ਰਾਜ਼ੀ ਹੋ ਜਾਂਦੇ ਹੋ ਤਾਂ ਵੀ ਤੁਹਾਡੇ ਗੱਡੀ ਚਲਾਉਣ ਦੇ ਅਧਿਕਾਰ ਦੋਨਾਂ ਕਾਰਨਾਂ ਕਰਕੇ ਮੁਅੱਤਲ ਕੀਤੇ ਜਾ ਸਕਦੇ ਹਨ ਹਾਲਾਂਕਿ ਦੋਨੋਂ ਸਜ਼ਾਵਾਂ ਇੱਕੋ ਸਮੇਂ ਚਲਣਗੀਆਂ।

## ਅਦਾਲਤ ਦੁਆਰਾ DUI ਦਾ ਦੋਸ਼ੀ ਪਾਇਆ ਜਾਣਾ

ਜੇ ਤੁਹਾਨੂੰ BAC ਸੀਮਾ ਤੋਂ ਵੱਧ ਅਲਕੋਹਲ ਜਾਂ ਨਸ਼ੀਲੀ ਦਵਾਈਆਂ ਜਾਂ ਦੋਨਾਂ ਦੇ ਮੇਲ ਦੇ ਅਸਰ ਹੇਠ ਗੱਡੀ ਚਲਾਉਣ (DUI) ਦਾ ਦੋਸ਼ੀ ਪਾਇਆ ਜਾਂਦਾ ਹੈ ਤਾਂ ਪਹਿਲੀ ਵਾਰ ਦੋਸ਼ੀ ਪਾਏ ਜਾਣ ਤੇ ਤੁਹਾਨੂੰ ਛੇ ਮਹੀਨੇ ਤਕ ਦੀ ਜੇਲ੍ਹ ਦੀ ਸਜ਼ਾ ਅਤੇ $390 ਤੋਂ $1000 ਤਕ ਦਾ ਜੁਰਮਾਨਾ (ਨਾਲ ਹੀ ਤਿੰਨ ਗੁਣਾ ਜੁਰਮਾਨਾ ਪੈਨਲਟੀ ਮੁੱਲਾਂਕਣਾਂ

ਵਿੱਚ) ਹੋ ਸਕਦਾ ਹੈ। ਤੁਹਾਡੀ ਗੱਡੀ ਨੂੰ ਕਬਜ਼ੇ ਵਿੱਚ ਲਿਆ ਜਾ ਸਕਦਾ ਹੈ ਅਤੇ ਤੁਹਾਨੂੰ ਗੱਡੀ ਦੀ ਸਟੋਰੇਜ ਫੀਸ ਦੇਣੀ ਪੈ ਸਕਦੀ ਹੈ।

ਪਹਿਲੀ ਵਾਰ ਦੋਸ਼ੀ ਪਾਏ ਜਾਣ ਤੇ ਅਦਾਲਤ ਤੁਹਾਡੇ ਗੱਡੀ ਚਲਾਉਣ ਦੇ ਅਧਿਕਾਰ ਛੇ ਮਹੀਨੇ ਲਈ ਮੁਅੱਤਲ ਕਰੇਗੀ ਅਤੇ ਬਹਾਲੀ ਤੋਂ ਪਹਿਲਾਂ ਇੱਕ DUI ਪ੍ਰੋਗਰਾਮ ਪੂਰਾ ਕਰਨ ਲਈ ਆਖੇਗੀ। ਪ੍ਰੋਗਰਾਮ ਦੀ ਅਵਧੀ ਵੱਖ ਵੱਖ ਹੋ ਸਕਦੀ ਹੈ। ਜੇ ਤੁਹਾਡਾ BAC .15 ਫੀਸਦੀ ਜਾਂ ਉਸ ਤੋਂ ਵੱਧ ਸੀ ਅਤੇ ਦੂਜੇ ਨੇਮਾਂ ਦੀ ਉਲੰਘਣਾ ਦਾ ਤੁਹਾਡਾ ਪੁਰਾਣਾ ਰਿਕਾਰਡ ਹੈ, **ਜਾਂ** ਜੇ ਤੁਸੀਂ ਰਸਾਇਣਕ ਟੈਸਟ ਕਰਵਾਉਣ ਤੋਂ ਇਨਕਾਰ ਕੀਤਾ ਸੀ, ਤਾਂ ਅਦਾਲਤ ਤੁਹਾਨੂੰ ਨੌਂ ਮਹੀਨੇ ਜਾਂ ਹੋਰ ਲੰਮੇ ਅਰਸੇ ਦਾ ਪ੍ਰੋਗਰਾਮ ਕਰਨ ਦਾ ਹੁਕਮ ਦੇ ਸਕਦੀ ਹੈ। ਜੇ ਤੁਹਾਡਾ BAC .20 ਫੀਸਦੀ ਜਾਂ ਉਸ ਤੋਂ ਵੱਧ ਸੀ ਤਾਂ ਤੁਹਾਨੂੰ DUI ਦੇ ਲਈ ਇਲਾਜ ਦੇ ਵੱਡੇ ਪ੍ਰੋਗਰਾਮ ਲਈ ਭੇਜ ਸਕਦੀ ਹੈ ਅਤੇ ਤੁਹਾਡਾ ਲਾਈਸੈਂਸ 10 ਮਹੀਨਿਆਂ ਲਈ ਮੁਅੱਤਲ ਕੀਤਾ ਜਾਵੇਗਾ।

ਤੁਹਾਨੂੰ ਆਪਣੀ ਗੱਡੀ ਵਿੱਚ ਇਗਨੀਸ਼ਨ ਇੰਟਰਲੌਕ ਸਾਧਨ (IID) ਲਗਵਾਉਣ ਲਈ ਵੀ ਆਖਿਆ ਜਾ ਸਕਦਾ ਹੈ। IID ਤੁਹਾਨੂੰ ਗੱਡੀ ਸਟਾਰਟ ਕਰਨ ਤੋਂ ਰੋਕਦਾ ਹੈ ਜੇ ਤੁਹਾਡੇ ਸਾਹ ਵਿੱਚ ਅਲਕੋਹਲ ਹੈ। ਜੇ ਤੁਹਾਡੇ ਗੱਡੀ ਚਲਾਉਣ ਕਾਰਨ ਕਿਸੇ ਨੂੰ ਸੱਟ ਲਗੀ ਹੈ ਤਾਂ ਮੁਅੱਤਲੀ ਦਾ ਅਰਸਾ ਇੱਕ ਸਾਲ ਹੈ।

ਜਿਨ੍ਹਾਂ ਮਾਮਲਿਆਂ ਵਿੱਚ ਵੱਡੀਆਂ ਸੱਟਾਂ ਲਗਦੀਆਂ ਹਨ ਜਾਂ ਕਿਸੇ ਦੀ ਮੌਤ ਹੋ ਜਾਂਦੀ ਹੈ ਤਾਂ ਤੁਹਾਨੂੰ ਕੈਲੀਫੋਰਨੀਆ ਦੇ "ਥ੍ਰੀ ਸਟ੍ਰਾਈਕਸ ਕਾਨੂੰਨ" ਮੁਤਾਬਕ ਸਜ਼ਾ ਦਿੱਤੀ ਜਾ ਸਕਦੀ ਹੈ। ਤੁਹਾਡੇ ਖਿਲਾਫ ਸਿਵਲ ਮੁਕੱਦਮਾ ਵੀ ਕੀਤਾ ਜਾ ਸਕਦਾ ਹੈ। DUI ਨਾਲ ਜੁੜੀਆਂ ਸਾਰੀਆਂ ਸਜ਼ਾਵਾਂ DMV ਦੇ ਰਿਕਾਰਡ ਵਿੱਚ ਦਸ ਸਾਲ ਲਈ ਰਹਿਣਗੀਆਂ ਅਤੇ ਇਸ ਦੌਰਾਨ ਅਦਾਲਤਾਂ ਅਤੇ DMV ਤੁਹਾਨੂੰ ਨੇਮਾਂ ਦੀ ਨਵੀਂ ਉਲੰਘਣਾ ਲਈ ਜ਼ਿਆਦਾ ਸਖਤ ਸਜ਼ਾਵਾਂ ਦੇ ਸਕਦੇ ਹਨ।

ਜੇ ਤੁਹਾਡਾ BAC ਕਾਨੂੰਨੀ ਸੀਮਾਵਾਂ ਤੋਂ ਘੱਟ ਹੈ ਤਾਂ ਇਸ ਦਾ ਮਤਲਬ ਇਹ ਨਹੀਂ ਹੈ ਕਿ ਤੁਹਾਡਾ ਗੱਡੀ ਚਲਾਉਣਾ ਸੁਰੱਖਿਅਤ ਹੈ। ਕਾਨੂੰਨੀ ਸੀਮਾਵਾਂ ਤੋਂ ਘੱਟ ਪੱਧਰਾਂ ਤੇ ਵੀ ਤਕਰੀਬਨ ਸਾਰੇ ਡਰਾਈਵਰ ਅਲਕੋਹਲ ਕਾਰਨ ਆਈਆਂ ਕਮਜ਼ੋਰੀਆਂ ਵਿਖਾਉਂਦੇ ਹਨ। ਜਦੋਂ ਤੁਹਾਨੂੰ ਰੋਕਿਆ ਜਾਂਦਾ ਹੈ ਉਸ ਸਮੇਂ ਵਿਖਾਈਆਂ ਗਈਆਂ ਤੁਹਾਡੀਆਂ ਕਮਜ਼ੋਰੀਆਂ BAC ਦੇ ਮਾਪੇ ਬਿਨਾ ਵੀ ਤੁਹਾਨੂੰ ਨਸ਼ੇ ਦੇ ਅਸਰ ਹੇਠ ਗੱਡੀ ਚਲਾਉਣ ਲਈ ਸਜ਼ਾ ਦਿਵਾਉਣ ਲਈ ਕਾਫੀ ਹੋ ਸਕਦੀਆਂ ਹਨ।

### *21 ਸਾਲ ਅਤੇ ਉਸ ਤੋਂ ਵੱਡੀ ਉਮਰ ਦੇ ਡਰਾਈਵਰ – DUI ਪ੍ਰੋਗਰਾਮ ਅਤੇ ਸੀਮਤ ਲਾਈਸੈਂਸ*

DUI ਦੇ ਦੋਸ਼ੀ ਪਾਏ ਗਏ ਸਾਰੇ ਡਰਾਈਵਰਾਂ ਲਈ DUI ਪ੍ਰੋਗਰਾਮ ਪੂਰਾ ਕਰਨਾ ਲਾਜ਼ਮੀ ਹੈ।

ਆਮ ਤੌਰ ਤੇ ਜੇ ਤੁਹਾਡੀ ਉਮਰ 21 ਸਾਲ ਤੋਂ ਵੱਧ ਹੈ ਅਤੇ ਤੁਸੀਂ DUI ਪ੍ਰੋਗਰਾਮ ਲਈ ਨਾਂ ਦਰਜ ਕਰਾਉਂਦੇ ਹੋ, ਤਾਂ ਕੈਲੀਫੋਰਨੀਆ ਬੀਮਾ ਸਬੂਤ ਸਰਟੀਫੀਕੇਟ (SR 22) ਜਮ੍ਹਾ ਕਰਾਉ, ਅਤੇ ਲਾਈਸੈਂਸ ਸੀਮਤ ਕਰਨ ਅਤੇ ਦੁਬਾਰਾ ਜਾਰੀ ਕਰਨ ਦੀ ਫੀਸ ਜਮ੍ਹਾ ਕਰਾਉ। ਤਦ DMV ਤੁਹਾਨੂੰ ਇੱਕ ਸੀਮਤ ਡਰਾਈਵਿੰਗ ਲਾਈਸੈਂਸ ਜਾਰੀ ਕਰੇਗਾ ਜਿਹੜਾ ਤੁਹਾਨੂੰ ਨੌਕਰੀ ਦੇ ਦੌਰਾਨ (ਬਸ਼ਰਤੇ ਕਿ ਤੁਹਾਡੇ ਕੋਲ ਕਮਰਸ਼ਲ ਲਾਈਸੈਂਸ ਨਾ ਹੋਵੇ) ਕੰਮ ਦੀ ਥਾਂ ਤੇ ਗੱਡੀ ਚਲਾ ਕੇ ਜਾਣ ਅਤੇ ਆਉਣ, ਅਤੇ DUI ਪ੍ਰੋਗਰਾਮ ਲਈ ਆਣ-ਜਾਣ ਦੀ ਇਜਾਜ਼ਤ ਦੇਵੇਗਾ। ਪਰ ਜੇਕਰ ਤੁਹਾਨੂੰ "ਟ੍ਰੈਫਿਕ ਦੀ ਸੁਰੱਖਿਆ ਲਈ ਖਤਰਾ" ਜਾਂ "ਲੋਕਾਂ ਦੀ ਸੁਰੱਖਿਆ ਲਈ ਖਤਰਾ" ਮੰਨਿਆ ਜਾਂਦਾ ਹੈ ਤਾਂ ਅਦਾਲਤ DMV ਨੂੰ ਹੁਕਮ ਦੇ ਸਕਦੀ ਹੈ ਕਿ ਤੁਹਾਨੂੰ ਸੀਮਤ ਡਰਾਈਵਰ ਲਾਈਸੈਂਸ ਜਾਰੀ ਨਾ ਕੀਤਾ ਜਾਵੇ। ਤੁਹਾਡੇ ਖਿਲਾਫ ਦੂਜੀਆਂ ਕਾਰਵਾਈਆਂ ਕਰਕੇ ਵੀ ਤੁਹਾਨੂੰ ਸੀਮਤ ਲਾਈਸੈਂਸ ਦੇਣ ਤੇ ਪਾਬੰਦੀ ਲਗਾਈ ਜਾ ਸਕਦੀ ਹੈ।

ਦੂਜੀ ਵਾਰ ਜਾਂ ਉਸ ਦੇ ਬਾਅਦ DUI ਦੇ ਦੋਸ਼ੀ ਪਾਏ ਜਾਣ ਤੇ ਸਜ਼ਾਵਾਂ ਵੱਧ ਜਾਂਦੀਆਂ ਹਨ ਜਿਸ ਵਿੱਚ ਦੋ ਸਾਲ ਤਕ ਲਈ ਮੁਅੱਤਲੀ ਜਾਂ ਚਾਰ ਸਾਲ ਤਕ ਲਈ ਮਨਸੂਖੀ ਸ਼ਾਮਲ ਹੈ। ਜਦੋਂ ਤੁਹਾਡਾ ਮੁਅੱਤਲੀ/ਮਨਸੂਖੀ ਦਾ ਅਰਸਾ ਪੂਰਾ ਹੋ ਜਾਂਦਾ ਹੈ ਅਤੇ ਤੁਸੀਂ ਆਪਣਾ ਨਾਂ DUI ਦੇ ਪੂਰੇ ਪ੍ਰੋਗਰਾਮ ਜਾਂ ਉਸਦੇ ਇੱਕ ਹਿੱਸੇ ਲਈ ਦਰਜ ਕਰਵਾ ਲੈਂਦੇ ਹੋ ਤਾਂ ਤੁਹਾਨੂੰ ਜ਼ਰੂਰਤ ਦੀਆਂ ਥਾਂਵਾਂ ਤੇ ਜਾਣ ਲਈ ਸੀਮਤ ਲਾਈਸੈਂਸ ਮਿਲ ਸਕਦਾ ਹੈ ਜੇ ਤੁਸੀਂ:

- ਆਪਣੀ ਗੱਡੀ ਵਿੱਚ IID ਲਗਵਾ ਲੈਂਦੇ ਹੋ।
- ਬਿਨਾਂ IID ਵਾਲੀ ਕੋਈ ਗੱਡੀ ਨਾ ਚਲਾਉਣ ਲਈ ਰਜ਼ਾਮੰਦ ਹੋ।
- ਤੁਹਾਨੂੰ ਦੱਸਿਆ ਗਿਆ DUI ਪ੍ਰੋਗਰਾਮ ਕਰਨ ਨੂੰ ਤਿਆਰ ਹੋ।
- SR 22 ਫਾਰਮ ਜਮ੍ਹਾ ਕਰ ਦੇਂਦੇ ਹੋ।
- ਲਾਈਸੈਂਸ ਦੁਬਾਰਾ ਜਾਰੀ ਕਰਨ ਅਤੇ ਸੀਮਤ ਕਰਨ ਦੀ ਫੀਸ ਦੇ ਦੇਂਦੇ ਹੋ।

## ਮਨੋਨੀਤ ਡਰਾਈਵਰ ਪ੍ਰੋਗਰਾਮ

ਮਨੋਨੀਤ ਡਰਾਈਵਰ ਪ੍ਰੋਗਰਾਮ ਨਸ਼ੇ ਦੇ ਅਸਰ ਹੇਠ ਗੱਡੀ ਚਲਾਉਣ DUI ਦੇ ਖਿਲਾਫ ਪ੍ਰੋਗਰਾਮ ਹੈ ਜੋ ਅਸਰਦਾਰ ਹੈ। ਇਸ ਵਿੱਚ ਤਫਰੀਹ ਲਈ ਗਏ ਲੋਕਾਂ ਵਿੱਚੋਂ ਕਿਸੇ ਇੱਕ ਵਿਅਕਤੀ ਨੂੰ ਅਲਕੋਹਲ ਨਾ ਲੈਣ ਲਈ ਉਤਸ਼ਾਹਤ ਕੀਤਾ ਜਾਂਦਾ ਹੈ ਤਾਂਕਿ ਉਹ ਗਰੁੱਪ ਦੇ ਬਾਕੀ ਮੈਂਬਰਾਂ ਨੂੰ ਗੱਡੀ ਵਿੱਚ ਸੁਰੱਖਿਅਤ ਵਾਪਸ ਲੈ ਜਾ ਸਕੇ।

ਮਨੋਨੀਤ ਡਰਾਈਵਰ ਵਜੋਂ ਹਿੱਸਾ ਲੈਣ ਲਈ ਜ਼ਰੂਰੀ ਹੈ ਕਿ:

- ਉਸਦੀ ਉਮਰ ਘੱਟੋ ਘੱਟ 21 ਸਾਲ ਹੋਵੇ ਅਤੇ ਉਸ ਕੋਲ ਵੈਧ ਡਰਾਈਵਰ ਲਾਈਸੈਂਸ ਹੋਵੇ।
- ਉਹ ਦੋ ਜਾਂ ਵੱਧ ਲੋਕਾਂ ਦੇ ਗਰੁੱਪ ਦਾ ਹਿੱਸਾ ਹੋਵੇ ਅਤੇ ਸਰਵਰ ਨੂੰ ਉਹ ਜ਼ਬਾਨੀ ਆਪਣਾ ਪਰਿਚੈ ਮਨੋਨੀਤ ਡਰਾਈਵਰ ਦੇ ਤੌਰ ਤੇ ਕਰਾਵੇ।
- ਪੂਰੀ ਪਾਰਟੀ ਦੇ ਦੌਰਾਨ ਉਹ ਸ਼ਰਾਬ ਨਾ ਪੀਵੇ।
- ਵੈਸੇ ਉਹ ਖਰਾਬ ਡਰਾਈਵਰ ਨਹੀਂ ਹੋਣਾ ਚਾਹੀਦਾ।
- ਉਸਨੂੰ ਇਹ ਸਮਝਣਾ ਚਾਹੀਦਾ ਹੈ ਪ੍ਰਬੰਧਕਾਂ ਨੂੰ ਹੱਕ ਹੈ ਕਿ ਉਹ ਕਿਸੇ ਨੂੰ ਕਿਸੇ ਵੇਲੇ ਸਰਵਿਸ ਤੋਂ ਇਨਕਾਰ ਕਰ ਦੇਣ।

## ਸੰਮਨ ("ਟਿਕਟ") ਮਿਲਣਾ

ਜੇ ਤੁਹਾਨੂੰ ਕੋਈ ਪੁਲਿਸ ਅਫਸਰ ਰੋਕਦਾ ਹੈ ਅਤੇ ਟ੍ਰੈਫਿਕ ਦੇ ਨੇਮ ਦੀ ਉਲੰਘਣਾ ਲਈ ਤੁਹਾਡਾ ਚਲਾਨ ਕਰਦਾ ਹੈ ਤਾਂ ਤੁਸੀਂ ਟ੍ਰੈਫਿਕ ਦੀ ਅਦਾਲਤ ਵਿੱਚ ਪੇਸ਼ ਹੋਣ ਦਾ ਵਾਦਾ ਕਰਦੇ ਹੋ। ਜਦੋਂ ਤੁਸੀਂ ਅਦਾਲਤ ਵਿੱਚ ਜਾਂਦੇ ਹੋ ਤਾਂ ਤੁਸੀਂ ਜਾਂ ਤਾਂ ਆਪਣਾ ਕਸੂਰ ਮੰਨ ਸਕਦੇ ਹੋ, ਜਾਂ ਆਪਣੇ ਆਪ ਨੂੰ ਬੇਕਸੂਰ ਮੰਨਦੇ ਹੋ ਜਾਂ ਤੁਸੀਂ ਜ਼ਮਾਨਤ ਦੀ ਰਕਮ ਅਦਾ ਕਰ ਦੇਂਦੇ ਹੋ। ਜ਼ਮਾਨਤ ਦੀ ਰਕਮ ਅਦਾ ਕਰਨਾ ਆਪਣਾ ਕਸੂਰ ਮੰਨਣ ਦੇ ਬਰਾਬਰ ਹੈ।

ਜੇ ਤੁਸੀਂ ਟ੍ਰੈਫਿਕ ਟਿਕਟ ਦੀ ਅਣਗਹਿਲੀ ਕਰਦੇ ਹੋ ਅਤੇ ਅਦਾਲਤ ਵਿੱਚ ਪੇਸ਼ ਨਹੀਂ ਹੁੰਦੇ, ਤਾਂ ਅਦਾਲਤ ਵਿੱਚ ਤੁਹਾਡੀ ਗੈਰਹਾਜ਼ਰੀ (FTA) ਤੁਹਾਡੇ ਡਰਾਈਵਰ ਰਿਕਾਰਡ ਵਿੱਚ ਜਾਂਦੀ ਹੈ। ਜੇ ਤੁਸੀਂ ਜੁਰਮਾਨਾ ਅਦਾ ਨਹੀਂ ਕਰਦੇ (FTP), ਤਾਂ ਅਦਾਲਤ ਇਸਦੀ ਸੂਚਨਾ DMV ਨੂੰ ਦੇਵੇਗੀ ਅਤੇ ਇਹ ਗੱਲ ਵੀ ਤੁਹਾਡੇ ਡਰਾਈਵਰ ਰਿਕਾਰਡ ਵਿੱਚ ਦਿਖਾਈ ਪਵੇਗੀ। ਇੱਕ FTA ਜਾਂ FTP ਦੇ ਕਾਰਨ ਡਿਪਾਰਟਮੈਂਟ ਤੁਹਾਡਾ ਲਾਈਸੈਂਸ ਮੁਅੱਤਲ ਕਰ ਸਕਦਾ ਹੈ। ਮੁਅੱਤਲੀ ਦੇ ਬਾਅਦ ਲਾਈਸੈਂਸ ਦੁਬਾਰਾ ਜਾਰੀ ਕਰਨ ਦੀ ਫੀਸ $55 ਹੈ।

ਹਰ ਵਾਰੀ ਜਦੋਂ ਤੁਸੀਂ ਚਲਦੇ ਟ੍ਰੈਫਿਕ ਦੇ ਕਿਸੇ ਕਾਨੂੰਨ ਦੀ ਉਲੰਘਣਾ ਕਰਨ ਦੇ ਦੋਸ਼ੀ ਪਾਏ ਜਾਂਦੇ ਹੋ, ਅਦਾਲਤ ਇਸਦੀ ਸੂਚਨਾ DMV ਨੂੰ ਦੇਂਦੀ ਹੈ ਅਤੇ ਇਹ ਜੁਰਮ ਤੁਹਾਡੇ ਡਰਾਈਵਰ ਲਾਈਸੈਂਸ ਰਿਕਾਰਡ ਵਿੱਚ ਦਰਜ ਕੀਤਾ ਜਾਂਦਾ ਹੈ। ਦੂਜੀਆਂ ਸਟੇਟਾਂ ਦੁਆਰਾ ਰਿਪੋਰਟ ਕੀਤੇ ਗਏ ਤੁਹਾਡੇ ਜੁਰਮ ਵੀ ਤੁਹਾਡੇ ਡਰਾਈਵਰ ਰਿਕਾਰਡ ਵਿੱਚ ਦਰਜ ਕੀਤੇ ਜਾਂਦੇ ਹਨ।

## ਪੀਸ ਅਫਸਰ ਤੋਂ ਬੱਚ ਨਿਕਲਣਾ

ਜੇ ਕੋਈ ਵਿਅਕਤੀ ਆਪਣੀ ਡਿਊਟੀ ਕਰ ਰਹੇ ਪੀਸ ਅਫਸਰ ਕੋਲੋਂ ਜਾਣ ਬੁਝ ਕੇ ਨੱਠ ਜਾਂਦਾ ਹੈ ਜਾਂ ਬੱਚ ਨਿਕਲਣ ਦੀ ਕੋਸ਼ਸ਼ ਕਰਦਾ ਹੈ ਤਾਂ ਉਸਨੂੰ ਛੋਟੇ ਅਪਰਾਧ ਦਾ ਦੋਸ਼ੀ ਸਮਝਿਆ ਜਾਵੇਗਾ ਜਿਸਦੀ ਸਜ਼ਾ ਇੱਕ ਸਾਲ ਤਕ ਦੀ ਕਾਉਂਟੀ ਜੇਲ੍ਹ ਹੋ ਸਕਦੀ ਹੈ।
(VC §2800.1)

ਪੁਲਿਸ ਦੁਆਰਾ ਪਿੱਛਾ ਕੀਤੇ ਜਾਣ ਤੇ ਜੇ ਕੋਈ ਵਿਅਕਤੀ ਕਿਸੇ ਨੂੰ ਗੰਭੀਰ ਸਰੀਰਕ ਸੱਟ ਪਹੁੰਚਾਉਣ ਦਾ ਦੋਸ਼ੀ ਪਾਇਆ ਜਾਂਦਾ ਹੈ (VC §2800.3[a]), ਤਾਂ ਉਸਨੂੰ:

- ਸਟੇਟ ਦੀ ਜੇਲ੍ਹ ਵਿੱਚ ਤਿੰਨ, ਪੰਜ ਜਾਂ ਸੱਤ ਸਾਲ ਦੀ, **ਜਾਂ** ਕਾਉਂਟੀ ਜੇਲ੍ਹ ਵਿੱਚ ਇੱਕ ਸਾਲ ਤਕ ਦੀ ਕੈਦ ਦੀ ਸਜ਼ਾ ਹੋ ਸਕਦੀ ਹੈ
- ਘੱਟੋ ਘੱਟ $2,000 ਅਤੇ ਵੱਧ ਤੋਂ ਵੱਧ $10,000 ਦਾ ਜੁਰਮਾਨਾ ਕੀਤਾ ਜਾ ਸਕਦਾ ਹੈ।
- ਜੁਰਮਾਨਾ ਅਤੇ ਕੈਦ ਦੋਵੇਂ ਸਜ਼ਾਵਾਂ ਮਿਲ ਸਕਦੀਆਂ ਹਨ।

ਜੇ ਕਿਸੇ ਵਿਅਕਤੀ ਨੂੰ ਪੁਲਿਸ ਦੁਆਰਾ ਪਿੱਛਾ ਕੀਤੇ ਜਾਣ ਦੌਰਾਨ ਕਿਸੇ ਨੂੰ ਮਾਰ ਦੇਣ ਦਾ ਦੋਸ਼ੀ ਪਾਇਆ ਜਾਂਦਾ ਹੈ (VC §2800.3[b]), ਤਾਂ ਉਸਨੂੰ ਸਟੇਟ ਦੀ ਜੇਲ੍ਹ ਵਿੱਚ ਚਾਰ, ਛੇ ਜਾਂ ਦਸ ਸਾਲਾਂ ਦੀ ਕੈਦ ਦੀ ਸਜ਼ਾ ਹੋ ਸਕਦੀ ਹੈ।

## ਡਰਾਈਵਰ ਰਿਕਾਰਡ ਵਿੱਚ ਪੁਆਇੰਟ

DMV ਤੁਹਾਡੇ ਟ੍ਰੈਫਿਕ ਸਬੰਧਤ ਜੁਰਮਾਂ ਅਤੇ ਦੁਰਘਟਨਾਵਾਂ ਦਾ ਪਬਲਿਕ ਰਿਕਾਰਡ ਰਖਦਾ ਹੈ। ਹਰ ਘਟਨਾ ਤੁਹਾਡੇ ਰਿਕਾਰਡ ਵਿੱਚ 36 ਮਹੀਨੇ ਜਾਂ ਉਸ ਤੋਂ ਵੱਧ ਸਮੇਂ ਲਈ ਰਹਿੰਦੀ ਹੈ ਅਤੇ ਇਹ ਸਮਾਂ ਜੁਰਮ ਦੇ ਉੱਪਰ ਨਿਰਭਰ ਕਰਦਾ ਹੈ।

ਤੁਹਾਡੇ ਲਾਈਸੈਂਸ ਦੀ ਸ਼੍ਰੇਣੀ ਭਾਵੇਂ ਕੋਈ ਵੀ ਹੋਵੇ, ਜੇ ਤੁਹਾਡੇ ਡਰਾਈਵਰ ਰਿਕਾਰਡ ਵਿੱਚ "ਪੁਆਇੰਟਾਂ ਦਾ ਜੋੜ" ਹੇਠਲਾ ਹੁੰਦਾ ਹੈ ਤਾਂ ਤੁਹਾਨੂੰ ਲਾਪਰਵਾਹ ਡਰਾਈਵਰ ਮੰਨਿਆ ਜਾਵੇਗਾ:

4 ਪੁਆਇੰਟ 12 ਮਹੀਨਿਆਂ ਵਿੱਚ

6 ਪੁਆਇੰਟ 24 ਮਹੀਨਿਆਂ ਵਿੱਚ

8 ਪੁਆਇੰਟ 36 ਮਹੀਨਿਆਂ ਵਿੱਚ

ਇੱਕ ਪੁਆਇੰਟ ਵਾਲੀ ਉਲੰਘਣਾ ਦੇ ਕੁਝ ਉਦਾਹਰਨ ਹਨ:

- ਟ੍ਰੈਫਿਕ ਨੇਮ ਦੀ ਉਲੰਘਣਾ ਦਾ ਦੋਸ਼ੀ
- ਦੁਰਘਟਨਾ ਦਾ ਕਸੂਰਵਾਰ

ਦੋ ਪੁਆਇੰਟਾਂ ਵਾਲੀ ਉਲੰਘਣਾ ਦੇ ਕੁਝ ਉਦਾਹਰਨ ਹਨ:

- ਅੰਨ੍ਹੇ-ਵਾਹ ਗੱਡੀ ਚਲਾਉਣਾ ਜਾਂ ਟੱਕਰ ਮਾਰ ਕੇ ਨੱਠ ਜਾਣਾ
- ਸ਼ਰਾਬ ਜਾਂ/ਅਤੇ ਨਸ਼ੀਲੀ ਦਵਾਈਆਂ ਦੇ ਅਸਰ ਹੇਠ ਗੱਡੀ ਚਲਾਉਣਾ
- ਮੁਅੱਤਲੀ ਜਾਂ ਮਨਸੂਖੀ ਦੇ ਅਰਸੇ ਦੌਰਾਨ ਗੱਡੀ ਚਲਾਉਣਾ

ਜੇ ਤੁਹਾਡੇ ਬਹੁਤ ਸਾਰੇ ਪੁਆਇੰਟ ਜਮ੍ਹਾ ਹੋ ਜਾਂਦੇ ਹਨ ਤਾਂ ਤੁਸੀ ਆਪਣਾ ਡਰਾਈਵਰ ਲਾਈਸੈਂਸ ਗੁਆ ਬੈਠੋਗੇ। ਕਮਰਸ਼ਲ ਗੱਡੀ ਲਈ ਉਲੰਘਣਾ ਦੇ ਪੁਆਇੰਟ ਆਮ ਪੁਆਇੰਟਾਂ ਨਾਲੋਂ ਡੇਢ ਗੁਣਾ ਹੁੰਦੇ ਹਨ।

## ਪ੍ਰਾਪਰਟੀਆਂ ਦੀ ਤੋੜ-ਫੋੜ ਕਰਨਾ ਜਾਂ ਉਹਨਾਂ ਨੂੰ ਕਰੂਪ ਕਰਨਾ - ਕਿਸੇ ਵੀ ਉਮਰ ਵਿੱਚ

ਜੇ ਕਿਸੇ ਵਿਅਕਤੀ ਨੂੰ ਕਿਸੇ ਪ੍ਰਾਪਰਟੀ ਦੀ ਤੋੜ-ਫੋੜ ਕਰਨ ਜਾਂ ਕਰੂਪ ਕਰਨ ਦਾ ਦੋਸ਼ੀ ਪਾਇਆ ਜਾਂਦਾ ਹੈ ਤਾਂ ਕੈਲੀਫੋਰਨੀਆ ਦੇ ਕਾਨੂੰਨ ਮੁਤਾਬਕ ਅਦਾਲਤ ਨੂੰ ਇਹ ਹੱਕ ਹੈ ਉਹ ਉਸ ਵਿਅਕਤੀ ਦਾ ਡਰਾਈਵਰ ਲਾਈਸੈਂਸ ਦੋ ਸਾਲ ਤਕ ਲਈ ਮੁਅੱਤਲ ਕਰ ਦੇਵੇ। ਜੇ ਤੁਹਾਨੂੰ ਇਸ ਜੁਰਮ ਦਾ ਦੋਸ਼ੀ ਪਾਇਆ ਜਾਂਦਾ ਹੈ ਅਤੇ ਤੁਹਾਡੇ ਕੋਲ ਹਾਲਾਂ ਲਾਈਸੈਂਸ ਨਹੀਂ ਹੈ ਤਾਂ ਅਦਾਲਤ ਤੁਹਾਨੂੰ ਲਾਈਸੈਂਸ ਉਸ ਤਾਰੀਖ ਤੋਂ ਤਿੰਨ ਸਾਲ ਬਾਦ ਤਕ ਦੀ ਦੇਰੀ ਨਾਲ ਜਾਰੀ ਕਰਨ ਦਾ ਹੁਕਮ ਦੇ ਸਕਦੀ ਹੈ ਜਿਸ ਤਾਰੀਖ ਤੋਂ ਕਾਨੂੰਨਨ ਤੁਸੀਂ ਗੱਡੀ ਚਲਾਉਣ ਦੇ ਯੋਗ ਮੰਨੇ ਜਾਂਦੇ ਹੋ।

## ਤੇਜ਼ ਚਲਾਉਣ ਦੇ ਮੁਕਾਬਲੇ/ ਅੰਨ੍ਹੇ-ਵਾਹ ਗੱਡੀ ਚਲਾਉਣਾ

ਜੇ ਤੁਹਾਨੂੰ ਅੰਨ੍ਹੇ-ਵਾਹ ਗੱਡੀ ਚਲਾਉਣ ਜਾਂ ਗੱਡੀ ਚਲਾਉਂਦੇ ਹੋਏ ਕਿਸੇ ਨਾਲ ਮੁਕਾਬਲਾ ਕਰਨ ਦਾ ਦੋਸ਼ੀ ਪਾਇਆ ਜਾਂਦਾ ਹੈ ਹੋ ਜਿਸਦੇ ਕਾਰਨ ਕਿਸੇ ਹੋਰ ਨੂੰ ਸਰੀਰਕ ਸੱਟ ਲਗ ਜਾਂਦੀ ਹੈ ਤਾਂ

- ਤੁਹਾਨੂੰ ਕਾਉਂਟੀ ਜੇਲ੍ਹ ਜਾਂ ਸਟੇਟ ਦੀ ਜੇਲ੍ਹ ਵਿੱਚ ਘੱਟੋ ਘੱਟ 30 ਦਿਨ ਤੋਂ ਲੈ ਕੇ ਛੇ ਮਹੀਨੇ ਕੈਦ ਦੀ ਸਜ਼ਾ ਹੋ ਸਕਦੀ ਹੈ,
- $220 ਤੋਂ ਲੈ ਕੇ $1000 ਤਕ ਦਾ ਜੁਰਮਾਨਾ ਹੋ ਸਕਦਾ ਹੈ
- ਜੁਰਮਾਨਾ ਅਤੇ ਕੈਦ ਦੋਵੇਂ ਹੋ ਸਕਦੇ ਹਨ।

(VC §23105 ਅਤੇ VC §23109.1)

## ਆਪਣੇ ਕੋਲ ਬੰਦੂਕਾਂ, ਪਿਸਤੌਲਾਂ ਆਦਿ ਰਖਣਾ

ਅਦਾਲਤ:

- ਕਿਸੇ ਨਾਬਾਲਗ ਦਾ ਗੱਡੀ ਚਲਾਉਣ ਦਾ ਅਧਿਕਾਰ ਮੁਅੱਤਲ ਜਾਂ ਮਨਸੂਖ ਕਰ ਸਕਦੀ ਹੈ ਜੇ ਉਸਨੂੰ ਆਪਣੇ ਕੋਲ ਕੋਈ ਛੁਪਾ ਕੇ ਰਖਿਆ ਜਾ ਸਕਣ ਵਾਲਾ ਹੱਥਿਆਰ ਜਾਂ ਜ਼ਿੰਦਾ ਗੋਲਾ-ਬਾਰੂਦ ਰਖਣ ਦਾ ਦੋਸ਼ੀ ਪਾਇਆ ਜਾਂਦਾ ਹੈ, ਜਾਂ
- ਪਿਸਤੌਲ, ਬੰਦੂਕ ਆਦਿ ਨਾਲ ਛੋਟੇ ਅਪਰਾਧ ਕਰਨ ਵਾਲੇ ਨਾਬਾਲਗ ਲੋਕਾਂ ਨੂੰ ਡਰਾਈਵਰ ਲਾਈਸੈਂਸ ਦੇਣ ਤੇ ਬੰਦਸ਼ ਲਗਾ ਸਕਦੀ ਹੈ।

## "ਟ੍ਰੈਫਿਕ ਵੌਇਲੇਟਰ ਸਕੂਲ" ਦੁਆਰਾ ਬਰਤਰਫੀ

ਜਦੋਂ ਕਿਸੇ ਡਰਾਈਵਰ ਨੂੰ ਟ੍ਰੈਫਿਕ ਦੇ ਨੇਮਾਂ ਦੀ ਉਲੰਘਣਾ ਲਈ ਅਦਾਲਤ ਵਿੱਚ ਬੁਲਾਇਆ ਜਾਂਦਾ ਹੈ ਤਾਂ ਅਦਾਲਤ ਡਰਾਈਵਰ ਨੂੰ "ਟ੍ਰੈਫਿਕ ਦੀ ਉਲੰਘਣਾ ਕਰਨ ਵਾਲੇ ਲੋਕਾਂ ਲਈ ਸਕੂਲ" ਵਿੱਚ ਜਾਣ ਲਈ ਆਖ *ਸਕਦੀ* ਹੈ। ਜਿਨ੍ਹਾਂ ਡਰਾਈਵਰਾਂ ਕੋਲ ਕਮੱਰਸ਼ਲ ਲਾਈਸੈਂਸ ਨਹੀਂ ਹੈ ਉਹ 18 ਮਹੀਨੇ ਵਿੱਚ ਇੱਕ ਵਾਰੀ ਇਸ ਸਕੂਲ ਵਿੱਚ ਪੜ੍ਹਾਈ ਕਰਕੇ ਆਪਣੇ ਡਰਾਈਵਿੰਗ ਰਿਕਾਰਡ ਵਿੱਚੋਂ ਕਿਸੇ ਸੰਮਨ ਦੇ ਜ਼ਿਕਰ ਨੂੰ ਹਟਵਾ ਸਕਦਾ ਹੈ।

**ਨੋਟ:** ਜੇ ਤੁਹਾਡੇ ਕੋਲ ਕਮੱਰਸ਼ਲ ਲਾਈਸੈਂਸ ਹੈ ਅਤੇ ਤੁਸੀਂ ਟ੍ਰੈਫਿਕ ਸਕੂਲ ਜਾਂਦੇ ਹੋ ਤਾਂ ਤੁਹਾਡੇ ਡਰਾਈਵਿੰਗ ਰਿਕਾਰਡ ਵਿੱਚ ਸੰਮਨ ਦਾ ਜ਼ਿਕਰ ਹਾਲਾਂ ਵੀ ਰਹੇਗਾ, ਭਾਵੇਂ ਚਾਲਾਨ ਹੋਣ ਵੇਲੇ ਤੁਸੀਂ ਕਿਸੇ ਵੀ ਤਰ੍ਹਾਂ ਦੀ ਗੱਡੀ ਚਲਾ ਰਹੇ ਹੋਵੋ।

## DMV ਦੁਆਰਾ ਮੁਅੱਤਲੀ ਅਤੇ ਮਨਸੂਖੀ

ਜੇ ਤੁਹਾਨੂੰ ਲਾਪਰਵਾਹੀ ਨਾਲ ਗੱਡੀ ਚਲਾਉਣ ਕਾਰਨ ਬਹੁਤ ਜ਼ਿਆਦਾ ਭੈੜੇ ਪੁਆਇੰਟ ਮਿਲਦੇ ਹਨ, ਤਾਂ DMV ਤੁਹਾਡੇ ਲਈ ਇੱਕ ਸਾਲ ਦੀ ਪਰਖ (ਜਿਸ ਵਿੱਚ ਛੇ ਮਹੀਨੇ ਲਈ ਮੁਅੱਤਲੀ ਵੀ ਸ਼ਾਮਲ ਹੈ) ਦਾ ਅਰਸਾ ਤੈਅ ਕਰ ਦੇਵੇਗਾ ਜਾਂ ਤੁਹਾਡਾ ਗੱਡੀ ਚਲਾਉਣ ਦਾ ਅਧਿਕਾਰ ਮਨਸੂਖ ਕਰ ਦੇਵੇਗਾ (ਸਫਾ 77 ਵੇਖੋ)। ਤੁਹਾਡੇ ਮੁਅੱਤਲੀ ਜਾਂ ਮਨਸੂਖੀ ਦੇ ਆਰਡਰ ਵਿੱਚ ਤੁਹਾਨੂੰ ਤੁਹਾਡੇ ਸੁਣਵਾਈ ਦੇ ਹੱਕ ਬਾਰੇ ਸੂਚਨਾ ਦਿੱਤੀ ਜਾਵੇਗੀ।

ਮੁਅੱਤਲੀ ਜਾਂ ਮਨਸੂਖੀ ਦਾ ਅਰਸਾ ਪੂਰਾ ਹੋਣ ਤੇ ਤੁਸੀਂ ਨਵੇਂ ਲਾਈਸੈਂਸ ਲਈ ਅਰਜ਼ੀ ਦੇ ਸਕਦੇ ਹੋ। ਤੁਹਾਡੇ ਲਈ ਮਾਲੀ ਜ਼ੁੰਮੇਵਾਰੀ ਦਾ ਸਬੂਤ ਵਿਖਾਉਣਾ ਜ਼ਰੂਰੀ ਹੈ।

DMV ਤੁਹਾਡਾ ਲਾਈਸੈਂਸ ਮਨਸੂਖ ਕਰ ਦੇਵੇਗਾ ਜੇ ਤੁਸੀਂ ਟੱਕਰ ਮਾਰ ਕੇ ਨੱਠ ਜਾਣ ਦੇ ਜਾਂ ਅੰਨ੍ਹੇ-ਵਾਹ ਗੱਡੀ ਚਲਾਉਣ ਦੇ ਦੋਸ਼ੀ ਪਾਏ ਜਾਂਦੇ ਹੋ।

## ਜੱਜ ਦੁਆਰਾ ਮੁਅੱਤਲੀ

ਜੱਜ ਕਿਸੇ ਵਿਅਕਤੀ ਦਾ ਲਾਈਸੈਂਸ ਮੁਅੱਤਲ ਕਰ ਸਕਦਾ ਹੈ ਜੇ ਉਹ ਹੇਠਲੀਆਂ ਗੱਲਾਂ ਦਾ ਦੋਸ਼ੀ ਪਾਇਆ ਜਾਂਦਾ ਹੈ:

- ਰਫਤਾਰ ਦੀਆਂ ਸੀਮਾਵਾਂ ਤੋੜਨਾ ਜਾਂ ਲਾਪਰਵਾਹੀ ਨਾਲ ਗੱਡੀ ਚਲਾਉਣਾ।
- ਅਲਕੋਹਲ ਜਾਂ ਨਸ਼ੀਲੀਆਂ ਦਵਾਈਆਂ ਦੇ ਅਸਰ ਹੇਠ ਗੱਡੀ ਚਲਾਉਣਾ।
- ਗੱਡੀ ਚਲਾਉਣ ਦੇ ਦੌਰਾਨ ਟੱਕਰ ਮਾਰ ਕੇ ਨੱਠ ਜਾਣਾ।
- ਰਿਹਾਇਸ਼ ਦੀ ਕਿਸੇ ਥਾਂ ਤੋਂ 1000 ਫੁਟ ਤੋਂ ਘੱਟ ਦੂਰੀ ਤੇ ਗੱਡੀ ਵਿੱਚ ਅਸ਼ਲੀਲ ਹਰਕਤ ਜਾਂ ਰੰਡੀ-ਪੇਸ਼ਾ ਕਰਨਾ।
- ਕਿਸੇ ਡਰਾਈਵਰ, ਸਵਾਰੀ, ਸਾਈਕਲ ਸਵਾਰ ਜਾਂ ਪੈਦਲ ਉੱਪਰ ਹਮਲਾ ਕਰਨਾ, ਜਦੋਂ ਇਹ ਜੁਰਮ ਹਾਈਵੇ ਤੇ ਹੋਵੇ (ਸੜਕ ਤੇ ਗੁੱਸਾ)।
- ਕਿਸੇ ਰੇਲਵੇ ਗਰੇਡ ਕ੍ਰੌਸਿੰਗ ਤੇ ਨੇਮਾਂ ਮੁਤਾਬਕ ਨਾ ਰੁਕਣਾ।
- ਕਾਨੂੰਨ ਦੀ ਪਾਲਣਾ ਕਰਾਉਣ ਵਾਲੇ ਅਫਸਰ ਕੋਲੋਂ ਨੱਠਣ ਦੇ ਛੋਟੇ ਅਤੇ ਵੱਡੇ ਅਪਰਾਧ।

ਪੁਆਇੰਟਾਂ ਦੀ ਗਿਣਤੀ ਭਾਵੇਂ ਜਿੰਨੀ ਵੀ ਹੋਵੇ, ਗੱਡੀ ਦੀ ਵਰਤੋਂ ਵਾਲੇ ਕਈ ਗੰਭੀਰ ਜੁਰਮਾਂ ਵਿੱਚ ਜੁਰਮਾਨੇ ਅਤੇ/ਜਾਂ ਕੈਦ ਵਰਗੀਆਂ ਸਖਤ ਸਜ਼ਾਵਾਂ ਦਿੱਤੀਆਂ ਜਾ ਸਕਦੀਆਂ ਹਨ।

# ਗੱਡੀ ਦੀ ਰਜਿਸਟ੍ਰੇਸ਼ਨ ਲਈ ਸ਼ਰਤਾਂ

ਕੈਲੀਫੋਰਨੀਆ ਵਿੱਚ ਗੱਡੀ ਦੀ ਰਜਿਸਟ੍ਰੇਸ਼ਨ ਦੀਆਂ ਸ਼ਰਤਾਂ ਦਾ ਇਹ ਸਾਰ ਹੈ। ਵਾਧੂ ਜਾਣਕਾਰੀ ਲਈ ਡਿਪਾਰਟਮੈਂਟ ਆੱਫ ਮੋਟਰ ਵੈਹੀਕਲਜ਼ (DMV) ਦੀ ਵੈਬਸਾਈਟ ਵੇਖੋ।

## ਕੈਲੀਫੋਰਨੀਆ ਦੀਆਂ ਗੱਡੀਆਂ

ਜਦੋਂ ਤੁਸੀਂ ਕੈਲੀਫੋਰਨੀਆ ਦੇ ਕਿਸੇ ਲਾਈਸੈਂਸ-ਸ਼ੁਦਾ ਡੀਲਰ ਕੋਲੋਂ ਨਵੀਂ ਜਾਂ ਪੁਰਾਣੀ ਕਾਰ ਖਰੀਦਦੇ ਹੋ ਤਾਂ ਡੀਲਰ ਤੁਹਾਡੇ ਕੋਲੋਂ "ਵਰਤੋਂ ਟੈਕਸ" (ਯੂਜ਼ ਟੈਕਸ) ਅਤੇ ਗੱਡੀ ਦੀ ਰਜਿਸਟਰੀ ਅਤੇ ਮਲਕੀਅਤ (ਟਾਈਟਲ) ਫੀਸ ਲਵੇਗਾ।

ਡੀਲਰ ਫੀਸ ਅਤੇ ਦਸਤਾਵੇਜ਼ DMV ਵਿੱਚ ਜਮ੍ਹਾ ਕਰਾਉਂਦਾ ਹੈ ਅਤੇ ਤੁਹਾਨੂੰ ਗੱਡੀ ਚਲਾਉਣ ਦੇ ਆਰਜ਼ੀ ਅਧਿਕਾਰ ਦੇਂਦਾ ਹੈ। ਆਮ ਤੋਰ ਤੇ ਖਰੀਦਣ ਦੇ ਛੇ ਤੋਂ ਅੱਠ ਹਫਤੇ ਦੇ ਅੰਦਰ ਤੁਹਾਨੂੰ ਰਜਿਸਟ੍ਰੇਸ਼ਨ ਕਾਰਡ, ਲਾਈਸੈਂਸ ਪਲੇਟਾਂ, ਸਟਿੱਕਰ ਅਤੇ, ਜੇ ਵਾਜਬ ਹੋਵੇ, ਤੁਹਾਨੂੰ ਟਾਈਟਲ ਸਰਟੀਫੀਕੇਟ ਮਿਲ ਜਾਣਗੇ।

ਜੇ ਤੁਸੀਂ ਗੱਡੀ ਕਿਸੇ ਪ੍ਰਾਈਵੇਟ ਪਾਰਟੀ ਕੋਲੋਂ **ਲੈਂਦੇ ਜਾਂ ਖਰੀਦਦੇ** ਹੋ ਤਾਂ **10 ਦਿਨਾਂ** ਦੇ ਅੰਦਰ ਉਸਦੀ ਮਲਕੀਅਤ ਟ੍ਰਾਂਸਫਰ ਕਰਨਾ ਜ਼ਰੂਰੀ ਹੈ। DMV ਕੋਲ ਹੇਠਲੀਆਂ ਚੀਜ਼ਾਂ ਜਮ੍ਹਾ ਕਰਾਉ:

- ਸਹੀ ਤਰੀਕੇ ਨਾਲ ਭਰਿਆ ਅਤੇ ਤਸਦੀਕ ਕੀਤਾ ਹੋਇਆ "ਸਰਟੀਫੀਕੇਟ ਆੱਫ ਟਾਈਟਲ" ਜਾਂ "ਡੁਪਲੀਕੇਟ ਟਾਈਟਲ" ਲਈ ਅਰਜ਼ੀ (REG 227)।
- ਵੇਚਣ ਵਾਲੇ ਵਿਅਕਤੀ ਦੁਆਰਾ ਦਿੱਤਾ ਗਿਆ "ਸਮੋਗ (ਧੂੰਏ ਦਾ) ਸਰਟੀਫੀਕੇਟ", ਜੇ ਲੋੜ ਹੋਵੇ।
- ਵਰਤੋਂ ਟੈਕਸ ਦੀ ਅਦਾਇਗੀ, ਜੇ ਲੋੜ ਹੋਵੇ।
- ਓਡੋਮੀਟਰ ਦੇ ਮੀਲਾਂ ਦਾ ਪ੍ਰਗਟਾਅ, ਜੇ ਲੋੜ ਹੋਵੇ।
- ਲੋੜੀਂਦੀ DMV ਫੀਸ।

ਜਦੋਂ ਤੁਸੀਂ ਕੋਈ ਗੱਡੀ **ਵੇਚਦੇ ਜਾਂ ਟ੍ਰਾਂਸਫਰ** ਕਰਦੇ ਹੋ, ਤਾਂ DMV ਨੂੰ ਇਸ ਦੀ ਸੂਚਨਾ **5 ਦਿਨਾਂ ਦੇ ਅੰਦਰ** ਦੇ ਦਿਉ। "ਟ੍ਰਾਂਸਫਰ ਅਤੇ ਦੇਣਦਾਰੀ ਰਿਲੀਜ਼ ਸੂਚਨਾ ਫਾਰਮ" (REG 138) ਤੁਸੀਂ ਔਨਲਾਈਨ ਭਰ ਸਕਦੇ ਹੋ, ਫਾਰਮ ਡਾਊਨਲੋਡ ਕਰਕੇ ਅਤੇ ਭਰਕੇ ਡਾਕ ਰਾਹੀਂ ਭੇਜ ਸਕਦੇ ਹੋ, ਜਾਂ DMV ਨੂੰ ਫੋਨ ਕਰਕੇ ਫਾਰਮ ਡਾਕ ਰਾਹੀਂ ਮੰਗਵਾ ਸਕਦੇ ਹੋ।

## ਸਟੇਟ ਤੋਂ ਬਾਹਰ ਦੀਆਂ ਗੱਡੀਆਂ

ਕਿਸੇ ਦੂਜੀ ਸਟੇਟ ਜਾਂ ਦੂਜੇ ਦੇਸ਼ ਵਿੱਚ ਰਜਿਸਟਰ ਹੋਈਆਂ ਗੱਡੀਆਂ ਨੂੰ ਤੁਹਾਡੇ ਕੈਲੀਫੋਰਨੀਆ ਵਾਸੀ ਬਣਨ ਜਾਂ ਇੱਥੇ ਨੌਕਰੀ ਮਿਲਣ ਦੇ 20 ਦਿਨਾਂ ਦੇ ਅੰਦਰ ਕੈਲੀਫੋਰਨੀਆ ਵਿੱਚ ਰਜਿਸਟਰ ਕਰਵਾਉਣਾ ਜ਼ਰੂਰੀ ਹੈ। (ਸਫਾ 1 ਵੇਖੋ)

ਗੈਰ-ਵਾਸੀ ਫੌਜੀ ਅਧਿਕਾਰੀ ਅਤੇ ਉਹਨਾਂ ਦੇ ਪਤੀ/ਪਤਨੀ ਆਪਣੀਆਂ ਗੱਡੀਆਂ ਨੂੰ ਆਪਣੀ ਮੂਲ ਸਟੇਟ ਦੀਆਂ ਵੈਧ ਲਾਈਸੈਂਸ ਪਲੇਟਾਂ ਨਾਲ ਚਲਾ ਸਕਦੇ ਹਨ ਜਾਂ ਓਦੋਂ ਤੀਕਰ ਚਲਾ ਸਕਦੇ ਹਨ ਜਦੋਂ ਤੀਕਰ ਉਹਨਾਂ ਦੇ ਆਖਰੀ ਡਿਊਟੀ ਸਟੇਸ਼ਨ ਵਿੱਚ ਜਾਰੀ ਕੀਤੀਆਂ ਗਈਆਂ ਪਲੇਟਾਂ ਦੀ ਅਵਧੀ ਖਤਮ ਨਹੀਂ ਹੋ ਜਾਂਦੀ। ਰਜਿਸਟ੍ਰੇਸ਼ਨ ਦੀ ਅਵਧੀ ਖਤਮ ਹੋਣ ਤੋਂ ਪਹਿਲਾਂ ਉਹ ਇਸ ਨੂੰ ਆਪਣੀ ਮੂਲ ਸਟੇਟ ਵਿੱਚ ਰੀਨਿਊ ਕਰਾ ਸਕਦੇ ਹਨ ਜਾਂ ਗੱਡੀ ਨੂੰ ਕੈਲੀਫੋਰਨੀਆ ਵਿੱਚ ਰਜਿਸਟਰ ਕਰਵਾ ਸਕਦੇ ਹਨ।

ਸਟੇਟ ਤੋਂ ਬਾਹਰ ਦੀਆਂ ਗੱਡੀਆਂ ਨੂੰ ਰਜਿਸਟਰ ਕਰਵਾਉਣ ਲਈ ਹੇਠਲੀਆਂ ਚੀਜ਼ਾਂ ਜ਼ਰੂਰੀ ਹਨ:

- ਮਲਕੀਅਤ (ਟਾਈਟਲ) ਜਾਂ ਰਜਿਸਟ੍ਰੇਸ਼ਨ ਲਈ ਅਰਜ਼ੀ (REG 343) ਭਰੀ ਅਤੇ ਦਸਤਖਤ ਕੀਤੀ ਹੋਈ,
- DMV ਜਾਂ ਕਿਸੇ ਆੱਟੋ ਕਲੱਬ ਦੇ ਕਰਮਚਾਰੀ ਦੁਆਰਾ ਕੀਤੀ ਗਈ ਗੱਡੀ ਦੀ ਜਾਂਚ,
- ਸਟੇਟ ਤੋਂ ਬਾਹਰ ਜਾਰੀ ਕੀਤਾ ਗਿਆ ਟਾਈਟਲ ਅਤੇ/ਜਾਂ ਸਟੇਟ ਦੇ ਬਾਹਰ ਜਾਰੀ ਕੀਤਾ ਗਿਆ ਆਖਰੀ ਰਜਿਸਟ੍ਰੇਸ਼ਨ ਕਾਰਡ, ਜੇ ਟਾਈਟਲ ਜਮ੍ਹਾ ਨਹੀਂ ਕਰਾਇਆ ਜਾਂਦਾ।
- ਸਮੌਗ (ਧੂਏਂ ਦਾ) ਸਰਟੀਫੀਕੇਸ਼ਨ (ਸਿਰਫ 1976 ਅਤੇ ਉਸਦੇ ਬਾਅਦ ਬਣੀਆਂ ਗੱਡੀਆਂ ਲਈ)
- ਭਾਰ ਦਾ ਸਰਟੀਫੀਕੇਟ, ਸਿਰਫ ਕਮੱਰਸ਼ਲ ਗੱਡੀਆਂ ਲਈ।
- ਲੋੜੀਂਦੀ DMV ਫੀਸ ਅਤੇ ਵਰਤੋਂ ਟੈਕਸ, ਜੇ ਲਾਗੂ ਹੁੰਦਾ ਹੈ।
- ਓਡੋਮੀਟਰ ਦੇ ਮੀਲਾਂ ਦੇ ਪ੍ਰਗਟਾਅ, ਜੇ ਲਾਗੂ ਹੁੰਦਾ ਹੈ।

## ਸਬੰਧਤ ਮੁੱਖ ਤੱਥ ਅਤੇ ਦੂਜੇ ਪ੍ਰਕਾਸ਼ਨ (ਜੋ ਔਨਲਾਈਨ ਸਿਰਫ ਅੰਗਰੇਜ਼ੀ ਵਿੱਚ ਮਿਲ ਸਕਦੇ ਹਨ):

- FFDL 05 ਜਨਮ ਦੀ ਤਾਰੀਖ਼ ਅਤੇ ਕਾਨੂੰਨੀ ਤੌਰ ਤੇ ਮੌਜੂਦਗੀ ਬਾਰੇ ਸ਼ਰਤਾਂ
- FFDL 08 ਡਰਾਈਵਰ ਲਾਈਸੈਂਸ ਜਾਂ ਪੱਛਾਣ ਕਾਰਡ ਲਈ ਸੋਸ਼ਲ ਸਿਕਿਉਰਿਟੀ ਨੰਬਰ ਬਾਰੇ ਸ਼ਰਤਾਂ
- FFDL 10 ਡਰਾਈਵਰ ਜੋ ਅਸੁਰੱਖਿਅਤ ਹੋ ਸਕਦਾ ਹੈ
- FFDL 14 ਸ਼੍ਰੇਣੀ C ਦੇ ਡਰਾਈਵਰ ਲਾਈਸੈਂਸ ਲਈ ਨਜ਼ਰ ਸਬੰਧਤ ਸ਼ਰਤਾਂ
- FFDL 15 ਡਰਾਈਵਰ ਰਿਕਾਰਡ ਵਿੱਚ ਜਾਣਕਾਰੀ ਬਣੇ ਰਹਿਣਾ
- FFDL 16 ਦੁਰਘਟਨਾਵਾਂ - ਕੀ ਕਰੀਏ?
- FFDL 19 ਲਾਈਸੈਂਸ ਵਿੱਚ ਆਰਜ਼ੀ ਤਬਦੀਲੀਆਂ
- FFDL 22 ਗੱਡੀ ਚਲਾਉਣ ਦੇ ਟੈਸਟ ਲਈ ਤਿਆਰੀ ਕਿਵੇਂ ਕਰੀਏ
- FFDL 24 ਪੱਛਾਣ ਦੀ ਚੋਰੀ
- FFDL 26 ਡਰਾਈਵਰ ਲਈ ਸੁਰੱਖਿਆ ਸਬੰਧਤ ਪ੍ਰਸ਼ਾਸਨਕ ਸੁਣਵਾਈ ਦੀ ਪ੍ਰਕਿਰਿਆ
- FFDL 27 DMV ਦੁਆਰਾ ਦੁਬਾਰਾ ਟੈਸਟ ਲੈਣ ਦੀ ਪ੍ਰਕਿਰਿਆ
- FFDL 28 ਡਰਾਈਵਰ ਦਾ ਧਿਆਨ ਵੰਡਣ ਵਾਲੀਆਂ ਚੀਜ਼ਾਂ
- FFDL 29 ਖਤਰਨਾਕ ਚੀਜ਼ਾਂ ਬਾਬਤ ਫੈਡਰਲ ਸਰਤਾਂ - "ਯੂ.ਐਸ.ਏ. ਪੈਟ੍ਰਿਅਟ ਐਕਟ ਆੱਫ 2001"
- FFDL 31 ਇਗਨੀਸ਼ਨ ਤਾਲਾਬੰਦੀ ਸਾਧਨ (IID)
- FFDL 32 ਕਾਨੂੰਨੀ ਮੌਜੂਦਗੀ ਲਈ ਸੀਮਤ ਅਰਸਾ - ਡਰਾਈਵਰ ਲਾਈਸੈਂਸ ਅਤੇ ਪੱਛਾਣ ਕਾਰਡ ਲਈ ਅਰਜ਼ੀਆਂ
- FFDL 33 ਡਰਾਈਵਿੰਗ ਸਕੂਲ ਦੀ ਚੋਣ
- FFDL 34 ਅੰਗਾਂ ਅਤੇ ਟਿਸ਼ੂ ਦਾ ਦਾਨ
- FFDL 35 ਨਸ਼ੇ ਦੀ ਹਾਲਤ ਵਿੱਚ ਗੱਡੀ ਚਲਾਉਣਾ - ਡਰਾਈਵਰ ਲਾਈਸੈਂਸ ਦੀ ਫੌਰਨ ਮੁਅੱਤਲੀ: 21 ਸਾਲ ਜਾਂ ਉਸ ਤੋਂ ਵੱਧ ਉਮਰ ਦੇ ਡਰਾਈਵਰ
- FFDL 36 ਨਸ਼ੇ ਦੀ ਹਾਲਤ ਵਿੱਚ ਗੱਡੀ ਚਲਾਉਣਾ - ਡਰਾਈਵਰ ਲਾਈਸੈਂਸ ਦੀ ਫੌਰਨ ਮੁਅੱਤਲੀ: 21 ਸਾਲ ਤੋਂ ਘੱਟ ਉਮਰ ਦੇ ਡਰਾਈਵਰ ਅਤੇ 0.01% BAC
- ਸੁਰੱਖਿਅਤ ਗੱਡੀ ਚਲਾਉਣ ਲਈ ਸੀਨਿਅਰ ਗਾਈਡ (DL 625)
- ਮਾਤਾ/ਪਿਤਾ - ਕਿਸ਼ੋਰ ਟ੍ਰੇਨਿੰਗ ਗਾਈਡ (DL 603)
- ਗੱਡੀ ਚਲਾਉਣ ਦੇ ਟੈਸਟ ਲਈ ਕਸੌਟੀਆਂ (DL 955)*
- ਸਹੀ ਰਾਹ ਤੇ - ਤੁਹਾਡੇ ਸ਼੍ਰੇਣੀ C ਦੇ ਡਰਾਈਵਿੰਗ ਟੈਸਟ ਲਈ ਪੜ੍ਹਾਈ ਦੀ ਗਾਈਡ (DL 962)*

*ਬੇਨਤੀ ਕਰਨ ਤੇ ਮਿਲ ਸਕਦੀ ਹੈ।

# ਵਿਸ਼ਾ ਸੂਚੀ

# ਆਪਣੀ ਪੱਛਾਣ ਸੁਰੱਖਿਅਤ ਰਖੋ!

√ ਜੇ ਤੁਸੀਂ ਡਰਾਈਵਰ ਲਾਈਸੈਂਸ ਜਾਂ ਪੱਛਾਣ ਕਾਰਡ ਲਈ ਅਰਜ਼ੀ ਦਿੱਤੀ ਹੈ ਅਤੇ 30 ਦਿਨਾਂ ਦੇ ਅੰਦਰ ਉਹ ਤੁਹਾਨੂੰ ਨਹੀਂ ਮਿਲਿਆ ਹੈ ਤਾਂ ਲੋਕਲ DMV ਦਫਤਰ ਨੂੰ ਫੋਨ ਕਰੋ। ਕਈ ਵਾਰੀ ਮੇਲ ਬੱਕਸਿਆਂ ਵਿੱਚੋਂ ਇਹ ਚੀਜ਼ਾਂ ਚੋਰੀ ਹੋ ਜਾਂਦੀਆਂ ਹਨ।

√ ਆਪਣੇ ਚੈਕਾਂ ਤੇ ਵਾਧੂ ਨਿੱਜੀ ਜਾਣਕਾਰੀ, ਜਿਵੇਂ ਤੁਹਾਡਾ ਡਰਾਈਵਰ ਲਾਈਸੈਂਸ ਨੰਬਰ, ਨਾਂ ਦਾ ਵਿਚਕਾਰਲਾ ਹਿੱਸਾ ਜਾਂ ਟੈਲੀਫੋਨ ਨੰਬਰ ਲਿਖਣ ਤੋਂ ਗੁਰੇਜ਼ ਕਰੋ।

√ ਆਪਣਾ ਸੋਸ਼ਲ ਸਿਕਿਓਰਿਟੀ ਨੰਬਰ ਸੁਰੱਖਿਅਤ ਰਖੋ: ਜਦੋਂ ਤੀਕਰ ਕਾਨੂੰਨੀ ਤੌਰ ਤੇ ਲਾਜ਼ਮੀ ਨਾ ਹੋਵੇ ਇਹ ਨੰਬਰ ਕਿਸੇ ਨੂੰ ਨਾ ਦੱਸੋ।

√ ਜੇ ਕ੍ਰੈਡਿਟ ਕਾਰਡ ਦੇ ਸੁਵਿਧਾ ਚੈਕਾਂ ਜਾਂ ਪਹਿਲਾਂ ਤੋਂ ਮਨਜ਼ੂਰ ਕੀਤੀਆਂ ਕ੍ਰੈਡਿਟ ਦੀਆਂ ਪੇਸ਼ਕਸ਼ਾਂ ਦੀ ਵਰਤੋਂ ਕਰਨ ਦਾ ਤੁਹਾਡਾ ਇਰਾਦਾ ਨਹੀਂ ਹੈ ਤਾਂ ਉਹਨਾਂ ਨੂੰ ਫਾੜ ਦਿਉ।

√ ਜੇ ਫੋਨ ਕਾੱਲ ਤੁਸੀਂ ਨਹੀਂ ਕੀਤੀ ਹੈ ਤਾਂ ਫੋਨ ਤੇ ਕਿਸੇ ਨੂੰ ਆਪਣੀ ਨਿੱਜੀ ਜਾਣਕਾਰੀ ਜਾਂ ਕ੍ਰੈਡਿਟ ਕਾਰਡ ਨੰਬਰ ਨਾ ਦਿਉ।



## ਸੁਰੱਖਿਆ ਲਈ...

# ਪੇਟੀ ਬੰਨ੍ਹੋ!

ਛੇ ਸਾਲ ਤੋਂ ਘੱਟ ਉਮਰ ਅਤੇ 60 ਪੌਂਡ ਤੋਂ ਘੱਟ ਭਾਰ ਵਾਲੇ ਕਿਸੇ ਵੀ ਬੱਚੇ ਲਈ ਜ਼ਰੂਰੀ ਹੈ ਕਿ ਉਸਨੂੰ ਫੈਡਰਲ ਸਰਕਾਰ ਦੁਆਰਾ ਮਾਨਤਾ ਪ੍ਰਾਪਤ "ਬਾਲ ਯਾਤਰੀ ਸੰਜਮ ਸਿਸਟਮ" ਵਿੱਚ ਬੰਨ੍ਹ ਕੇ ਗੱਡੀ ਦੀ ਪਿਛਲੀ ਸੀਟ ਤੇ ਬਿਠਾਇਆ ਜਾਏ।



ਛੇ ਤੋਂ 16 ਸਾਲ ਦੀ ਉਮਰ ਦੇ ਬੱਚਿਆਂ, ਅਤੇ ਛੇ ਸਾਲ ਤੋਂ ਘੱਟ ਉਮਰ ਪਰ 60 ਪੌਂਡ ਤੋਂ ਵੱਧ ਭਾਰ ਵਾਲੇ ਬੱਚਿਆਂ ਨੂੰ ਵਾਜਬ "ਬਾਲ ਯਾਤਰੀ ਸੰਜਮ ਸਿਸਟਮ" ਜਾਂ ਫੈਡਰਲ ਸਰਕਾਰ ਦੁਆਰਾ ਤੈਅ ਸੁਰੱਖਿਆ ਮਾਪਦੰਡਾਂ ਤੇ ਪੂਰੀ ਉਤਰਨ ਵਾਲੀ ਸੁਰੱਖਿਆ ਪੇਟੀ ਰਾਹੀਂ ਬੰਨ੍ਹ ਕੇ ਰਖਣਾ ਜ਼ਰੂਰੀ ਹੈ।

# ਟੈਸਟ ਦਾ ਨਮੂਨਾ #1

1. ਜਦੋਂ ਤੁਸੀਂ ਉਸਾਰੀ ਜਾਂ ਮੁਰੰਮਤ ਵਾਲੇ ਇਲਾਕੇ ਵਿੱਚ ਗੱਡੀ ਚਲਾ ਰਹੇ ਹੋਵੋਂ ਤਾਂ ਤੁਹਾਨੂੰ ਚਾਹੀਦਾ ਹੈ ਕਿ:
   a. ਤੁਸੀਂ ਰਫਤਾਰ ਘੱਟ ਕਰ ਲਉ ਤਾਂਕਿ ਵਰਕਰਾਂ ਨੂੰ ਵੇਖ ਸਕੋ
   b. ਅਗਲੀ ਗੱਡੀ ਤੋਂ ਆਪਣੀ ਦੂਰੀ ਘੱਟ ਕਰ ਲਉ
   c. ਉਸਾਰੀ ਵਾਲੇ ਇਲਾਕੇ ਵਿੱਚੋਂ ਧਿਆਨ ਨਾਲ ਲੰਘੋ ਅਤੇ "ਤਮਾਸ਼ਾ" ਨਾ ਵੇਖੋ

2. ਕੋਨੇ ਤੇ ਸੱਜੇ ਮੁੜਨ ਲਈ:
   a. ਤੁਸੀਂ ਸਾਈਕਲ ਲੇਨ ਵਿੱਚ ਦਾਖਲ ਨਾ ਹੋਵੋ
   b. ਤੁਹਾਨੂੰ ਸਾਈਕਲ ਲੇਨ ਵਿੱਚ ਤਾਂ ਹੀ ਰੱਲਣਾ (ਜਾ ਮਿਲਣਾ) ਚਾਹੀਦਾ ਹੈ ਜੇ ਤੁਸੀਂ ਮੁੜਨ ਤੋਂ ਪਹਿਲਾਂ ਰੁਕਦੇ ਹੋ
   c. ਮੁੜਨ ਤੋਂ ਪਹਿਲਾਂ ਤੁਹਾਡੇ ਲਈ ਸਾਈਕਲ ਲੇਨ ਵਿੱਚ ਰੱਲਣਾ (ਜਾ ਮਿਲਣਾ) ਜ਼ਰੂਰੀ ਹੈ

3. ਜੇ ਕੋਈ ਟ੍ਰੈਫਿਕ ਬੱਤੀ ਕੰਮ ਨਹੀਂ ਕਰ ਰਹੀ ਹੈ ਤਾਂ ਤੁਹਾਡੇ ਲਈ ਜ਼ਰੂਰੀ ਹੈ ਕਿ ਤੁਸੀਂ:
   a. ਰੁਕੋਂ, ਅਤੇ ਫੇਰ ਜਦੋਂ ਸੁਰੱਖਿਅਤ ਹੋਵੇ, ਅੱਗੇ ਵੱਧੋ
   b. ਚੁਰਾਹੇ ਵਿੱਚ ਦਾਖਲ ਹੋਣ ਤੋਂ ਪਹਿਲਾਂ ਰੁਕੋ ਅਤੇ ਪਹਿਲਾਂ ਬਾਕੀ ਸਾਰੇ ਟ੍ਰੈਫਿਕ ਨੂੰ ਜਾਣ ਦਿਉ
   c. ਤਾਂ ਹੀ ਰਫਤਾਰ ਘੱਟ ਕਰੋ ਅਤੇ ਰੁਕੋ, ਜੇ ਲੋੜ ਹੋਵੇ

4. ਇੱਕ ਪੈਦਲ ਵਿਅਕਤੀ ਤੁਹਾਡੀ ਲੇਨ ਨੂੰ ਪਾਰ ਕਰ ਰਿਹਾ ਹੈ ਪਰ ਉੱਥੇ ਪੈਦਲ ਸੜਕ ਪਾਰ ਕਰਨ ਦਾ ਰਸਤਾ ਨਹੀਂ ਹੈ। ਤੁਹਾਨੂੰ ਚਾਹੀਦਾ ਹੈ ਕਿ:
   a. ਤੁਸੀਂ ਇਹ ਯਕੀਨੀ ਬਣਾਉ ਕਿ ਪੈਦਲ ਵਿਅਕਤੀ ਤੁਹਾਨੂੰ ਵੇਖ ਲਵੇ, ਅਤੇ ਗੱਡੀ ਚਲਾਉਣਾ ਜਾਰੀ ਰਖੋ
   b. ਪੈਦਲ ਦੇ ਆਲੇ ਦੁਆਲਿਉਂ ਧਿਆਨ ਨਾਲ ਗੱਡੀ ਚਲਾਉ
   c. ਰੁਕੋ ਅਤੇ ਪੈਦਲ ਨੂੰ ਸੜਕ ਪਾਰ ਕਰਨ ਦਿਉ

5. ਸੀਟ ਪੇਟੀ ਦੀ ਹਮੇਸ਼ਾ ਵਰਤੋਂ ਕਰੋ:
   a. ਸਿਵਾਏ ਉਸ ਗੱਡੀ ਦੇ ਜਿਹੜੀ 1978 ਤੋਂ ਪਹਿਲਾਂ ਬਣਾਈ ਗਈ ਹੋਵੇ
   b. ਸਿਵਾਏ ਉਸ ਹਾਲਤ ਦੇ ਜਦੋਂ ਤੁਸੀ ਲਿਮੋਜ਼ਿਨ ਵਿੱਚ ਹੋਵੋਂ
   c. ਜਦ ਗੱਡੀ ਵਿੱਚ ਸੀਟ ਪੇਟੀਆਂ ਲਗੀਆਂ ਹੋਣ

6. ਵੱਡੇ ਟਰੱਕ ਦੇ ਅੱਗੇ ਵਾਧੂ ਥਾਂ ਦੀ ਲੋੜ:
   a. ਫਰੀਵੇ ਵਿੱਚ ਰੱਲਣ ਵਾਲੇ ਦੂਜੇ ਡਰਾਈਵਰਾਂ ਲਈ ਹੈ
   b. ਟਰੱਕ ਡਰਾਈਵਰ ਦੁਆਰਾ ਗੱਡੀ ਰੋਕਣ ਲਈ ਹੈ
   c. ਦੂਜੇ ਡਰਾਈਵਰਾਂ ਲਈ ਹੈ, ਜਦੋਂ ਉਹ ਰਫਤਾਰ ਘੱਟ ਕਰਨਾ ਚਾਹੁਣ

7. ਜਦੋਂ ਮੀਂਹ ਪੈਣਾ ਸ਼ੁਰੂ ਹੁੰਦਾ ਹੈ ਸੜਕਾਂ ਤਿਲਕਵੀਆਂ ਹੁੰਦੀਆਂ ਹਨ। ਜਦੋਂ ਸੜਕ ਤਿਲਕਵੀਂ ਹੋਵੇ:
   a. ਤੇਜ਼ੀ ਨਾਲ ਮੋੜ ਕਟਣ ਅਤੇ ਤੇਜ਼ੀ ਨਾਲ ਰੋਕਣ ਤੋਂ ਗੁਰੇਜ਼ ਕਰੋ
   b. ਚੜ੍ਹਾਈ ਤੇ ਜਾਂਦੇ ਹੋਏ ਆਪਣੇ ਟਾਇਰਾਂ ਦੀ ਟ੍ਰੈਕਸ਼ਨ ਟੈਸਟ ਕਰੋ
   c. ਆਪਣੀ ਗੱਡੀ ਦੇ ਅੱਗੇ ਘੱਟ ਦੂਰੀ ਤਕ ਵੇਖੋ

8. ਦੁਰਘਟਨਾਵਾਂ ਜ਼ਿਆਦਾ ਹੋ ਸਕਦੀਆਂ ਹਨ, ਜਦੋਂ:
   a. ਸਾਰੀਆਂ ਗੱਡੀਆਂ ਤਕਰੀਬਨ ਇੱਕੋ ਰਫਤਾਰ ਤੇ ਚਲ ਰਹੀਆਂ ਹੋਣ
   b. ਟ੍ਰੈਫਿਕ ਦੀ ਇੱਕ ਲੇਨ ਬਾਕੀ ਲੇਨਾਂ ਨਾਲੋਂ ਜ਼ਿਆਦਾ ਤੇਜ਼ ਚਲ ਰਹੀ ਹੋਵੇ
   c. ਟ੍ਰੈਫਿਕ ਦੇ ਪ੍ਰਵਾਹ ਨਾਲੋਂ ਇੱਕ ਗੱਡੀ ਜ਼ਿਆਦਾ ਤੇਜ਼ ਜਾਂ ਜ਼ਿਆਦਾ ਹੌਲੀ ਚਲ ਰਹੀ ਹੋਵੇ

**ਟੈਸਟਾਂ ਦੇ ਹੋਰ ਨਮੂਨਿਆਂ ਲਈ ਔਨਲਾਈਨ WWW.DMV.CA.GOV ਤੇ ਜਾਉ।**

## ਟੈਸਟ ਦਾ ਨਮੂਨਾ #2

1. ਜਦੋਂ ਤੁਸੀਂ ਰੁਕਣ ਦੇ ਬਾਅਦ (ਕਰਬ ਤੋਂ ਪਰ੍ਹੇ) ਟ੍ਰੈਫਿਕ ਵਿੱਚ ਦਾਖਲ ਹੁੰਦੇ ਹੋ ਤਾਂ:
   a. ਤੁਹਾਨੂੰ ਚਾਹੀਦਾ ਹੈ ਕਿ 200 ਫੁਟ ਦੀ ਦੂਰੀ ਤਕ ਤੁਸੀਂ ਆਪਣੀ ਗੱਡੀ ਬਾਕੀ ਟ੍ਰੈਫਿਕ ਨਾਲੋਂ ਜ਼ਿਆਦਾ ਹੌਲੀ ਚਲਾਉ।
   b. ਤੁਹਾਨੂੰ ਟ੍ਰੈਫਿਕ ਦੀ ਰਫਤਾਰ ਤਕ ਪਹੁੰਚਣ ਲਈ ਕਾਫੀ ਵੱਡੀ ਖਾਲੀ ਥਾਂ ਦੀ ਲੋੜ ਹੁੰਦੀ ਹੈ।
   c. ਤੁਹਾਨੂੰ ਚਾਹੀਦਾ ਹੈ ਕਿ ਤੁਸੀਂ ਪਹਿਲੀਆਂ ਦੋ ਗੱਡੀਆਂ ਨੂੰ ਲੰਘਣ ਦਿਉ ਅਤੇ ਫੇਰ ਆਪਣੀ ਗੱਡੀ ਲੇਨ ਦੇ ਅੰਦਰ ਲੈ ਜਾਉ।
2. ਕਿਸੇ ਹੋਰ ਗੱਡੀ ਤੋਂ ਅੱਗੇ ਨਿਕਲਣ ਵੇਲੇ, ਆਪਣੀ ਲੇਨ ਵਿੱਚ ਵਾਪਸ ਆਉਣਾ ਸੁਰੱਖਿਅਤ ਹੈ, ਜੇ:
   a. ਤੁਸੀਂ ਆਪਣੇ ਨਾਲ ਦੀ ਸੱਜੇ ਵਾਲੀ ਗੱਡੀ ਨਹੀਂ ਵੇਖ ਸਕਦੇ।
   b. ਤੁਸੀਂ ਉਸ ਗੱਡੀ ਦੀਆਂ ਅੱਗੇ ਦੀਆਂ ਬੱਤੀਆਂ ਆਪਣੇ ਪਿਛਲਾ ਦ੍ਰਿਸ਼ ਵਿਖਾਉਣ ਵਾਲੇ ਸ਼ੀਸ਼ੇ ਵਿੱਚ ਵੇਖ ਸਕਦੇ ਹੋ।
   c. ਜੇ ਤੁਸੀਂ ਉਸ ਦੂਜੀ ਗੱਡੀ ਦੇ ਅਗਲੇ ਬੰਪਰ ਤੋਂ ਅੱਗੇ ਲੰਘ ਗਏ ਹੋ।
3. ਸਾਮ੍ਹਣੇ ਤੋਂ ਆਉਣ ਵਾਲੀਆਂ ਗੱਡੀਆਂ ਲਈ ਜਾਂ ਉਸ ਗੱਡੀ ਲਈ 300 ਫੁਟ ਦੀ ਦੂਰੀ ਦੇ ਅੰਦਰ ਆਪਣੀਆਂ ਬੱਤੀਆਂ ਦੀ ਰੋਸ਼ਨੀ ਘੱਟ ਕਰੋ:
   a. ਤੁਸੀਂ ਜਿਸਦੇ ਪਿੱਛਿਉਂ ਉਸਦੇ ਨੇੜੇ ਆ ਰਹੇ ਹੋ।
   b. ਜਿਹੜੀ ਤੁਹਾਡੇ ਪਿੱਛਿਉਂ ਤੁਹਾਡੇ ਨੇੜੇ ਆ ਰਹੀ ਹੈ।
   c. ਜਿਸ ਨੂੰ ਤੁਸੀਂ ਪਹਿਲਾਂ ਹੀ ਲੰਘ ਚੁਕੇ ਹੋ।
4. ਜੇ ਤੁਸੀਂ ਕਿਸੇ ਫਰੀਵੇ ਤੇ ਉਸਾਰੀ ਵਾਲੇ ਨਾਰੰਗੀ ਰੰਗ ਦੇ ਚਿੰਨ੍ਹ ਅਤੇ ਸ਼ੰਕੂ (ਕੋਨ) ਵੇਖੋ ਤਾਂ:
   a. ਤੁਸੀਂ ਰਫਤਾਰ ਘੱਟ ਕਰ ਲਉ ਕਿਉਂਕਿ ਅੱਗੇ ਲੇਨ ਖਤਮ ਹੋ ਰਹੀ ਹੈ।
   b. ਤੁਸੀਂ ਹੁਸ਼ਿਆਰ ਹੋ ਜਾਉ ਕਿਉਂਕਿ ਅੱਗੇ ਵਰਕਰ ਅਤੇ ਸਾਜ਼-ਸਾਮਾਨ ਹੋ ਸਕਦਾ ਹੈ।
   c. ਲੇਨਾਂ ਬਦਲ ਲਉ ਅਤੇ ਆਪਣੀ ਮੌਜੂਦਾ ਰਫਤਾਰ ਬਣਾ ਕੇ ਰੱਖੋ।
5. ਰਿਹਾਇਸ਼ੀ ਇਲਾਕਿਆਂ ਵਿੱਚ ਇਹ ਯੂ-ਮੋੜ ਕਾਨੂੰਨੀ ਤੌਰ ਤੇ ਸਹੀ ਹਨ:
   a. ਇਕ-ਪਾਸੇ ਵਾਲੀ ਸੜਕ ਤੇ ਜਦੋਂ ਹਰਾ ਤੀਰ ਜਲ ਰਿਹਾ ਹੋਵੇ।
   b. ਜਦੋਂ ਕੋਈ ਹੋਰ ਗੱਡੀਆਂ ਨੇੜੇ ਨਾ ਆ ਰਹੀਆਂ ਹੋਣ।
   c. ਦੂਹਰੀਆਂ ਪੀਲੀਆਂ ਸਾਬਤ ਲਾਈਨਾਂ ਦੇ ਦੋ ਸੈਟ ਪਾਰ ਕਰ ਕੇ।
6. ਤੁਸੀਂ ਆਪਣੇ ਖੂਨ, ਸਾਹ ਅਤੇ ਪਿਸ਼ਾਬ ਵਿੱਚ ਅਲਕੋਹਲ ਦੀ ਮਾਤਰਾ ਦਾ ਪਤਾ ਲਗਾਉਣ ਲਈ ਆਪਣੇ ਖੂਨ ਦਾ ਟੈਸਟ ਕਰਵਾਉਣ ਦੀ ਸਹਿਮਤੀ ਦੇਂਦੇ ਹੋ:
   a. ਤਾਂ ਹੀ ਜਦੋਂ ਤੁਸੀਂ ਸ਼ਰਾਬ ਪੀਂਦੇ ਰਹੇ ਹੋਵੋ।
   b. ਜਦੋਂ ਵੀ ਤੁਸੀਂ ਕੈਲੀਫੋਰਨੀਆ ਵਿੱਚ ਗੱਡੀ ਚਲਾਉ।
   c. ਸਿਰਫ ਤਾਂ ਹੀ ਜਦੋਂ ਤੁਹਾਡੀ ਕੋਈ ਦੁਰਘਟਨਾ ਹੋਵੇ।
7. ਜਦੋਂ ਤੀਰ ਹਰਾ ਹੋਵੇ ਤਾਂ ਤੁਹਾਡੇ ਲਈ ਜ਼ਰੂਰੀ ਹੈ ਕਿ ਤੁਸੀਂ:
   a. ਚੁਰਾਹੇ ਤੇ ਕਿਸੇ ਵੀ ਗੱਡੀ, ਸਾਈਕਲ ਜਾਂ ਪੈਦਲ ਨੂੰ ਰਸਤਾ ਦਿਉ।
   b. ਚੁਰਾਹੇ ਤੇ ਸਿਰਫ ਪੈਦਲ ਲੋਕਾਂ ਨੂੰ ਰਸਤਾ ਦਿਉ।
   c. ਚਲਣ ਤੋਂ ਪਹਿਲਾਂ ਚਾਰ ਸਕਿੰਟ ਲਈ ਇੰਤਜ਼ਾਰ ਕਰੋ।
8. ਜਦੋਂ ਤੁਸੀਂ ਰਾਤ ਨੂੰ ਕਿਸੇ ਅਜੇਹੀ ਸੜਕ ਤੇ ਗੱਡੀ ਚਲਾ ਰਹੇ ਹੋਵੋ ਜਿੱਥੇ ਰੋਸ਼ਨੀ ਘੱਟ ਹੋਵੇ ਤਾਂ ਤੁਹਾਨੂੰ ਚਾਹੀਦਾ ਹੈ ਕਿ:
   a. ਗੱਡੀ ਇੰਨੀ ਹੌਲੀ ਚਲਾਉ ਕਿ ਤੁਹਾਡੀਆਂ ਅਗਲੀਆਂ ਬੱਤੀਆਂ ਦੀ ਰੋਸ਼ਨੀ ਵਿੱਚ ਨਜ਼ਰ ਆਉਣ ਵਾਲੇ ਖੇਤਰ ਵਿੱਚ ਹੀ ਤੁਸੀਂ ਗੱਡੀ ਨੂੰ ਰੋਕ ਸਕੋ।
   b. ਆਪਣੀਆਂ ਅਗਲੀਆਂ ਬੱਤੀਆਂ ਦੀ ਹਾਈ ਬੀਮ ਚਾਲੂ ਕਰ ਦਿਉ ਤਾਂ ਜੋ ਤੁਸੀਂ ਆਪਣੇ ਅੱਗੇ ਦੀਆਂ ਗੱਡੀਆਂ ਨੂੰ ਚੰਗੀ ਤਰ੍ਹਾਂ ਵੇਖ ਸਕੋ।
   c. ਆਪਣੀ ਗੱਡੀ ਦੇ ਜੰਤਰਾਂ ਦੇ ਪੈਨਲ ਦੀਆਂ ਬੱਤੀਆਂ ਚੰਗੀ ਤਰ੍ਹਾਂ ਬਾਲ ਕੇ ਰੱਖੋ ਤਾਂ ਜੋ ਤੁਸੀਂ ਦੂਜੇ ਡਰਾਈਵਰਾਂ ਨੂੰ ਜ਼ਿਆਦਾ ਚੰਗੀ ਤਰ੍ਹਾਂ ਨਜ਼ਰ ਆ ਸਕੋ।

**ਟੈਸਟਾਂ ਦੇ ਹੋਰ ਨਮੂਨਿਆਂ ਲਈ ਔਨਲਾਈਨ WWW.DMV.CA.GOV ਤੇ ਜਾਉ।**

UNION LABEL OSP 08 106245

ਜਵਾਬ: 1b; 2b; 3a; 4b; 5b; 6b; 7a; 8a




# ਇਸਨੂੰ ਕਲਿੱਕ ਕਰੋ ਜਾਂ ਜੁਰਮਾਨਾ ਭਰੋ

**DMV ਇਸ਼ਤਿਹਾਰਾਂ ਦੇ ਸਪੌਂਸਰਾਂ ਦੁਆਰਾ ਉਪਲਬਧ ਕਰਵਾਏ ਜਾਣ ਵਾਲੇ ਉਤਪਾਦਾਂ ਅਤੇ ਸੇਵਾਵਾਂ ਦਾ ਪ੍ਰਚਾਰ ਜਾਂ ਸਮਰਥਨ ਨਹੀਂ ਕਰ ਰਿਹਾ ਹੈ।**

Mail to: ______________________________

Address: ______________________________

City, State, ZIP Code: ______________________________

DL-600 PUNJABI (REV. 4/2008) ENGLISH (REV. 1/2008)